**GURSHABADALANKAR (In Punjabi)**
BHAI KAHAN SINGH NABHA
**ਗੁਰਸ਼ਬਦਾਲੰਕਾਰ**
ਭਾਈ ਕਾਨ੍ਹ ਸਿੰਘ ਨਾਭਾ

© ਭਾਸ਼ਾ ਵਿਭਾਗ, ਪੰਜਾਬ
ਸਾਲ : 2001
ਕਾਪੀਆਂ : 5000
ਮੁੱਲ : **18 ਰੁਪਏ 00 ਪੈਸੇ**
0120-ਸੰ. ਸਾ.-1508

SIKHBOOKCLUB.COM

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਤਰੁਨ ਆਰਟ ਪ੍ਰੈਸ, ਜਲੰਧਰ
ਰਾਹੀਂ : ਕੰਟਰੋਲਰ, ਛਪਾਈ ਤੇ ਲਿਖਣ ਸਮਗਰੀ ਵਿਭਾਗ, ਪੰਜਾਬ

 www.sikhbookclub.com

## ਦੋ ਸ਼ਬਦ

ਭਾਸ਼ਾ ਵਿਭਾਗ, ਪੰਜਾਬ, ਪੰਜਾਬੀ ਸਾਹਿਤ, ਸਭਿਆਚਾਰ ਤੇ ਭਾਸ਼ਾ ਦੇ ਵਿਕਾਸ ਵਿਚ ਯੋਗਦਾਨ ਪਾਉਣ ਲਈ ਸਦਾ ਮੋਹਰੀ ਰਿਹਾ ਹੈ। ਸਾਹਿਤਕਾਰਾਂ ਦੀਆਂ ਰਚਨਾਵਲੀਆਂ, ਵਿਸ਼ਵ ਕਲਾਸਕੀ ਸਾਹਿਤ ਦਾ ਅਨੁਵਾਦ, ਹੱਥ ਲਿਖਤਾਂ ਦਾ ਸੰਪਾਦਨ, ਸਾਹਿਤ ਬਾਰੇ ਖੋਜ, ਸਾਹਿਤ ਸ਼ਾਸਤਰ ਸਬੰਧੀ ਗ੍ਰੰਥਾਂ ਨੂੰ ਛਾਪ ਕੇ ਪੰਜਾਬੀ ਸਾਹਿਤ ਨੂੰ ਅਮੀਰ ਬਣਾਉਣ ਲਈ ਯਤਨਸ਼ੀਲ ਹੈ । ਅਜਿਹੀਆਂ ਦੁਰਲੱਭ ਪੁਸਤਕਾਂ ਜਿਨ੍ਹਾਂ ਦੀ ਅਹਿਮੀਅਤ ਅੱਜ ਵੀ ਓਨੀ ਹੈ ਜਿੱਨੀ ਕਿ ਉਨ੍ਹਾਂ ਦੇ ਛਪਣ ਵੇਲੇ ਸੀ, ਦੇ ਪ੍ਰਕਾਸ਼ਨ ਲਈ ਇਕ ਵਿਸ਼ੇਸ਼ ਸਕੀਮ ਬਣਾਈ ਹੈ ਤਾਂ ਕਿ ਸਾਹਿਤ ਪ੍ਰੇਮੀਆਂ ਅਤੇ ਖੋਜੀਆਂ ਨੂੰ ਇਹ ਗ੍ਰੰਥ ਉਪਲੱਬਧ ਕਰਵਾਏ ਜਾ ਸਕਣ।

ਭਾਈ ਕਾਨ੍ਹ ਸਿੰਘ ਨਾਭਾ ਵੀਂਹਵੀਂ ਸਦੀ ਵਿਚ ਪ੍ਰਮੁੱਖ ਵਿਦਵਾਨ ਵਜੋਂ ਸਤਿਕਾਰਿਤ ਸਨ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਪੰਜਾਬੀ ਸਾਹਿਤ ਤੇ ਭਾਸ਼ਾ ਦੇ ਵਿਕਾਸ ਲਈ ਸਮਰਪਿਤ ਕੀਤਾ । ਵਿਭਾਗ ਵਲੋਂ ਪਹਿਲਾਂ ਉਨ੍ਹਾਂ ਦੀਆਂ ਮਹੱਤਵਪੂਰਨ ਪੁਸਤਕਾਂ ਮਹਾਨ ਕੋਸ਼, ਗੁਰਮਤਿ ਪ੍ਰਭਾਕਰ, ਗੁਰਮਤ ਸੁਧਾਕਰ, ਗੁਰਛੰਦ ਦਿਵਾਕਰ ਆਦਿ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ। ਹੱਥਲੀ ਪੁਸਤਕ 'ਗੁਰਸ਼ਬਦਾਲੰਕਾਰ' ਉਨ੍ਹਾਂ ਦੀ ਦੁਰਲੱਭ ਅਤੇ ਕਾਵਿ ਸ਼ਾਸਤਰ ਨਾਲ ਸਬੰਧਤ ਆਦਿ ਮਹੱਤਵਪੂਰਨ ਰਚਨਾ ਹੈ ਜੋ ਕਿ ੧੯੨੪ ਵਿਚ ਛਪੀ । ਇਸ ਵਿਚ ਸਿੱਖ ਸਾਹਿਤ ਵਿਚ ਵਰਤੇ ਗਏ ਅਲੰਕਾਰਾਂ ਬਾਰੇ ਅਧਿਕਾਰਤ ਜਾਣਕਾਰੀ ਉਪਲਬਧ ਹੈ । ਇਹ ਪੰਜਾਬੀ ਸਾਹਿਤ ਵਿਚ ਆਪਣੀ ਕਿਸਮ ਦੀ ਅਹਿਮ ਪੁਸਤਕ ਹੈ । ਲੇਖਕ ਨੇ ਅਲੰਕਾਰਾਂ ਦੇ ਲੱਛਣ ਦੱਸ ਕੇ ਫਿਰ ਉਨ੍ਹਾਂ ਦੀਆਂ ਉਦਾਹਰਣਾ ਦਿੱਤੀਆਂ ਹਨ । ਪਾਠਕਾਂ ਦੀ ਮੰਗ ਅਤੇ ਪੁਸਤਕ ਦੀ ਅਹਿਮੀਅਤ ਨੂੰ ਦੇਖਦੇ ਹੋਏ ਵਿਭਾਗ ਨੇ ਇਸ ਨੂੰ ਪੁਨਰ-ਪ੍ਰਕਾਸ਼ਿਤ ਕਰਨ ਦਾ ਉਦਮ ਕੀਤਾ ਹੈ।

ਮੈਨੂੰ ਪੂਰਨ ਆਸ ਹੈ ਕਿ ਪੰਜਾਬੀ ਸਾਹਿਤਕਾਰ, ਖੋਜੀ ਤੇ ਸਾਹਿਤ ਰਸੀਏ ਸਾਡੇ ਇਸ ਯਤਨ ਨੂੰ ਪਸੰਦ ਕਰਨਗੇ।

ਡਾ. ਮਦਨ ਲਾਲ ਹਸੀਜਾ
ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ

 www.sikhbookclub.com

ੴ ਸਤਿਗੁਰੁ ਪ੍ਰਸਾਦਿ.

# ਭੂਮਿਕਾ

## ਮਨਹਰ

ਯਦਯਪਿ ਹੈ ਨਖਸ਼ਿਖ ਰੂਪ ਭਰੀ ਨਵਬਾਲਾ
ਭੂਖਨ ਵਸਨ ਹੀਨ ਸ਼ੋਭਾ ਨਹੀਂ ਪਾਵਈ,
ਸੂਪਕਾਰ ਚਤੁਰ ਕੇ ਤਯਾਰ ਕੀਨੇ ਭੱਖ ਭੋਜ
ਨਮਕ ਵਿਹੀਨ ਖਾਏ ਰਸ ਨਹਿ ਆਵਈ,
ਨ੍ਰਿਤਯ ਗੀਤ ਮਾਹਿਂ ਅਤਿ ਨਿਪੁਨ ਕੀ ਰਾਗਵਿਦ੍ਯਾ
ਮੀਠੇ ਕੰਠ ਬਿਨਾ ਨੈਕ ਕਿਸੈ ਨਹਿ ਭਾਵਈ,
ਤੈਸੇ ਕਵਿਬਾਨੀ ਚਤੁਰਾਈ ਪੰਡਿਤਾਈ ਭਰੀ
ਰਹਿਤਾਲੰਕਾਰ ਨਹੀਂ ਚਿੱਤ ਹਰਸਾਵਈ.

ਵਰਤਮਾਨ ਕਾਲ ਵਿੱਚ ਦੇਖੀਦਾ ਹੈ ਕਿ ਚਮਤਕਾਰੀ ਕਵਿਤਾ ਲੋਪ ਹੋਰਹੀ ਹੈ, ਖ਼ਾਸ ਕਰਕੇ ਪੰਜਾਬੀ ਕਾਵ੍ਯ ਦੀ ਦਸ਼ਾ ਸ਼ੋਚਨੀਯ ਹੈ. ਇਸ ਦਾ ਮੁੱਖ ਕਾਰਣ ਇਹ ਹੈ ਕਿ ਸਾਹਿਤ੍ਯ ਦੇ ਪਦਾਰਥਾਂ ਦਾ ਕਵੀਆਂ ਨੂੰ ਗ੍ਯਾਨ ਨਹੀਂ, ਜਿਸ ਬਿਨਾ ਕਾਵ੍ਯਰਚਨਾ ਦਾ ਮਨੋਹਰ ਹੋਣਾ ਅਸੰਭਵ ਹੈ.


www.sikhbookclub.com

ਗੁਰਬਾਣੀ ਅਤੇ ਸਿੱਖ ਕਵੀਆਂ ਦਾ ਕਾਵ੍ਯ, ਸਾਹਿਤ੍ਯ ਦਾ ਅਗਾਧ ਸਮੁਦ੍ਰ ਹੈ, ਕੇਵਲ ਯਤਨ ਨਾਲ ਰਤਨ ਕੱਢਕੇ ਦਿਖਾਉਣ ਦੀ ਜ਼ਰੂਰਤ ਹੈ. ਇਸ ਤੋਂ ਪਹਿਲਾਂ "ਗੁਰੁਛੰਦ ਦਿਵਾਕਰ" ਵਿੱਚ ਸ਼੍ਰੀ ਗੁਰੂ ਗ੍ਰੰਥਸਾਹਿਬ ਅਤੇ ਦਸ਼ਮਗ੍ਰੰਥ ਆਦਿ ਗ੍ਰੰਥਾਂ ਦੇ ਛੰਦਾਂ ਦਾ ਗ੍ਯਾਨ ਉੱਤਮ ਰੀਤਿ ਨਾਲ ਕਰਾਯਾ ਗਯਾ ਹੈ, ਜੋ ਕਾਵ੍ਯ ਦਾ ਮੂਲ ਹੈ. ਹੁਣ "ਗੁਰੁਸ਼ਬਦਾਲੰਕਾਰ" ਦ੍ਵਾਰਾ ਅਲੰਕਾਰਾਂ ਦਾ ਨਿਰਣਯ ਕੀਤਾ ਜਾਂਦਾ ਹੈ.

ਜੋ ਕਾਵ੍ਯ ਨੂੰ ਭੂਸਿਤ(ਅਲੰ)ਕਰੇ, ਅਰਥਾਤ ਸ਼ੋਭਾ ਦੇਵੇ, ਸੋ ਅਲੰਕਾਰ ਹੈ.*

ਅਲੰਕਾਰ † ਦੋ ਪ੍ਰਕਾਰ ਦੇ ਹਨ, ਇੱਕ "ਸ਼ਬਦਾਲੰਕਾਰ" — ਦੂਜੇ "ਅਰਥਾਲੰਕਾਰ". ਸ਼ਬਦਾਲੰਕਾਰ ਉਹ ਹੈ, ਜਿਸ ਕਰਕੇ ਅਖਰਾਂ ਵਿਖੇ ਸੁੰਦਰਤਾ ਪਾਈ ਜਾਵੇ, ਅਰੁ ਅਰਥਾਲੰਕਾਰ

---

* अलङ्करोतीति अलङ्कारः

ਸ਼ਬਦ ਅਰਥ ਜੋ ਚਿਤ੍ਰਿਤ ਕਰਹੀ,
ਚਮਤਕਾਰ ਛਬਿ ਅਧਿਕੈਂ ਧਰਹੀ,
ਭੂਸਣ ਜੈਸੇ ਪਹਿਰੈ ਪ੍ਰਾਨੀ,
ਤੈਸੇ ਅਲੰਕਾਰ ਮਿਲ ਬਾਨੀ. [ਗਰਬ ਗੰਜਨੀ]

† Figurs of speech.

 www.sikhbookclub.com

ਉਸ ਨੂੰ ਆਖਦੇ ਹਨ, ਜਿਸ ਤੋਂ ਸ਼ਬਦ ਦੇ ਅਰਥ ਵਿੱਚ ਚਮਤਕਾਰ ਹੋਵੇ. ਜੇ ਸ਼ਬਦਾਲੰਕਾਰ ਅਤੇ ਅਰਥਾਲੰਕਾਰ ਇੱਕ ਵਾਕਯ ਵਿੱਚ ਹੀ ਏਕਤ੍ਰ ਹੋਣ, ਤਦ "ਉਭਯਾਲੰਕਾਰ" ਸੰਗਯਾ ਹੁੰਦੀ ਹੈ.‡

ਕਾਵ੍ਯਪ੍ਰੇਮੀਆਂ ਦੇ ਗ੍ਯਾਨ ਲਈਂ ਇਨ੍ਹਾਂ ਅਲੰਕਾਰਾਂ ਦੇ ਭੇਦ, ਲਛਣ ਅਤੇ ਉਦਾਹਰਣ § ਇਸ ਗ੍ਰੰਥ ਵਿੱਚ ਯਥਾਮਤਿ ਦਿਖਾਏ ਗਏ ਹੈਨ ঃঃ ਜਿਸ ਤੋਂ ਆਸ਼ਾ ਹੈ ਕਿ ਕਵੀਜਨ ਲਾਭ ਉਠਾਕੇ ਮੇਰੇ ਯਤਨ ਨੂੰ ਸਫਲ ਕਰਣਗੇ.

ਵਿਦ੍ਵਾਨਾਂ ਦਾ ਸੇਵਕ
ਕਾਨ੍ਹ ਸਿੰਘ

ਨਾਭਾ
ਮਾਘ ਸੁਦੀ ੫
ਸਾਲ ਨਾ: ੪੫੫
ਸਨ ਈ: ੧੯੨੪

---

‡ ਦੇਖੋ, ਉਭਯਾਲੰਕਾਰ.

§ ਜਿਨ੍ਹਾਂ ਉਦਾਹਰਣਾਂ ਦੇ ਹੇਠ ਕਿਸੇ ਗ੍ਰੰਥ ਅਥਵਾ ਕਵਿ ਦਾ ਨਾਮ ਨਹੀਂ, ਉਹ ਮੇਰੀ ਰਚਨਾ ਹੈ.

ঃঃ ਇਸ ਗ੍ਰੰਥ ਵਿੱਚ ਅਲੰਕਾਰ ਅਕਰਕ੍ਰਮ ਨਾਲ ਕੋਸ਼ ਦੀ ਰੀਤਿ ਅਨੁਸਾਰ ਲਿਖੇ ਹਨ, ਜਿਸ ਤੋਂ ਲੱਭਣ ਵਿਖੇ ਔਖ ਨਾ ਹੋਵੇ. ਅਰੁ ਇਸੇ ਕਾਰਣ ਗ੍ਰੰਥ ਦੇ ਮੁੱਢ ਤਤਕਰਾ ਲਾਉਣ ਦੀ ਜ਼ਰੂਰਤ ਨਹੀਂ ਪ੍ਰਤੀਤ ਹੋਈ.


www.sikhbookclub.com

੧ ਓ ਸਤਿਗੁਰੁਪ੍ਰਸਾਦਿ.

ਦੋਹਰਾ

ਅਲੰਕਾਰ ਸਭ ਜਗਤ ਦਾ, ਕਵੀਆਂ ਦਾ ਆਧਾਰ,
ਮਨ ਵਸਾਯ ਰਚਨਾ ਕਰਾਂ, ਗੁਰੁ ਸ਼ਬਦਾਲੰਕਾਰ.

ਅਬ ਅਖਰਕ੍ਰਮ ਅਨੁਸਾਰ

# ਅਰਥਾਲੰਕਾਰ ਅਤੇ ਸ਼ਬਦਾਲੰਕਾਰ*

---

## ਉਕ੍ਤਨਿਮਿੱਤਾ ਦੇਖੋ, ਵਿਸ਼ੇਸੋਕ੍ਤਿ (ਅ).

## ਉਤਪ੍ਰੇਕ੍ਸ਼ਾ (ਓਹੋ ਜੇਹਾ ਦੇਖਣਾ)

ਭੇਦਗ੍ਯਾਨ ਸਹਿਤ ਉਪਮੇਯ ਵਿੱਚ ਉਪਮਾਨ ਦਾ ਖ਼ਯਾਲ ਕਰਣਾ, ਅਰਥਾਤ ਪ੍ਰਕ੍ਰਿਤ (ਅਸਲ) ਪਦਾਰਥ ਵਿਖੇ ਅਪ੍ਰਕ੍ਰਿਤ (ਨਕਲੀ) ਪਦਾਰਥ ਦੀ ਅਟਕਲ ਕਰਣੀ, "ਉਤਪ੍ਰੇਕ੍ਸ਼ਾ" ਅਲੰਕਾਰ ਹੈ.† ਇਸ ਅਲੰਕਾਰ ਦੇ ਵਾਚਕ ਪਦ ਗੋਯਾ, ਜਨੁ, ਜਾਣੀਓ, ਮਨੁ, ਮਾਨੋ ਆਦਿ ਹੋਯਾ ਕਰਦੇ ਹਨ. ਉਦਾਹਰਣ—

---

* ਜਿਨ੍ਹਾਂ ਅਲੰਕਾਰਾਂ ਦੇ ਲਕ੍ਸ਼ਣ ਵਿੱਚ "ਸ਼ਬਦਾਲੰਕਾਰ" ਪਾਠ ਨਹੀਂ ਹੈ, ਉਨ੍ਹਾਂ ਨੂੰ "ਅਰਥਾਲੰਕਾਰ" ਜਾਣਨਾ ਚਾਹੀਯੇ.

† ਆਨ ਬਾਤ ਕੋ ਆਨ ਮੇ ਜਹਿ ਸੰਭਾਵਨ ਹੋਇ.
[ ਸ਼ਿਵਰਾਜ ਭੂਸ਼ਣ ]


www.sikhbookclub.com

(੧) ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ,
ਤਾਰਕਾ ਮੰਡਲ ਜਨਕ* ਮੋਤੀ. [ਧਨਾਸਰੀ ਮਃ ੧]

(੨) ਭੂਮਿ ਕੋ ਭਾਰ ਉਤਾਰਨ ਕੋ
ਜਗਦੀਸ਼ ਵਿਚਾਰਕੈ ਜੁੱਧ ਠਟਾ,
ਗਰਜੈਂ ਮਦਮੱਤ ਕਰੀ ਬਦਰਾ†
ਬਗਪੰਤਿ ਲਸੈ ਜਨੁ ਦੰਤ ਗਟਾ,
ਪਹਿਰੇ ਤਨੁਤ੍ਰਾਣ‡ ਫਿਰੈਂ ਤਹਿਂ ਬੀਰ
ਲਿਯੇ ਬਰਛੀ ਕਰ ਬਿਜੁੱਛਟਾ,
ਦਲ ਦੈਤਨ ਕੋ ਅਰਿ ਦੇਵਨ ਪੈ
ਉਮਡ੍ਯੋ ਮਨੁ ਘੋਰ ਘੁਮੰਡ ਘਟਾ.

(੩) ਕੋਪ ਭਈ ਬਰ ਚੰਡ ਮਹਾਂ
ਬਹੁ ਜੁੱਧ ਕਰ੍ਯੋ ਰਨ ਮੇ ਬਲਧਾਰੀ,
ਲੈਕੇ ਕ੍ਰਿਪਾਨ ਮਹਾਂ ਬਲਵਾਨ
ਪਚਾਰਕੈ§ ਸ਼ੁੰਭ ਕੇ ਊਪਰ ਝਾਰੀ,
ਸਾਰ ਸੋਂ ਸਾਰ ਕੀ ਧਾਰ ਬਜੀ
ਝਨਕਾਰ ਉਠੀ ਤਿਹ ਤੇ ਚਿਨਗਾਰੀ,
ਮਾਨਹੁ ਭਾਦਵ ਮਾਸ ਕੀ ਰੈਨ
ਲਸੈ ਪਟਬੀਜਨ ਕੀ ਚਮਕਾਰੀ.

[ਦਸਮਗ੍ਰੰਥ, ਚੰਡੀ ਚਰਿਤ੍ਰ ੧]

(੪) ਲੈਕੇ ਬਰਛੀ ਦੁਰਗਸ਼ਾਹ ਬਹੁ ਦਾਨਵ ਮਾਰੇ,

---

* ਮਾਨੋ. ਜਾਣੀਓ. ਇਸ ਤੁਕ ਵਿੱਚ "ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ" ਰੂਪਕ ਅਲੰਕਾਰ ਹੈ. "ਤਾਰਕਾ ਮੰਡਲ ਜਨਕ ਮੋਤੀ"— ਉਤਪ੍ਰੇਕ੍ਸ਼ਾ ਹੈ, ਇਸ ਲਈਂ ਉਭਯਾਲੰਕਾਰ ਹੈ. ਦੇਖੋ, ਉਭਯਾਲੰਕਾਰ.

† ਬੱਦਲ. ‡ ਕਵਚ. ਜ਼ਿਰਹਿ. § ਵੰਗਾਰਕੇ. ਲਲਕਾਰਕੇ.

 www.sikhbookclub.com

ਚੜੇ ਰਥੀਂ ਗਜ ਘੋੜਈਂ ਮਾਰ ਭੁਇ ਤੇ ਡਾਰੇ,
ਜਣੁ ਹਲਵਾਈ ਸੀਖ ਨਾਲ ਬਿੰਨ੍ਹ ਬੜੇ ਉਤਾਰੇ.

[ ਦਸਮਗ੍ਰੰਥ, ਚੰਡੀ ਦੀ ਵਾਰ]

(੫) ਸ਼ਜਾਮਤਾ ਬਿਹੀਨ ਸ਼ੇਸ਼ ਸੋਹਤ ਟਹਲ ਸਿੰਘ
ਸ਼ਿਵਕੀ ਸ਼ਿਵਾਕੀ ਸਜ ਸਾਜਤ ਸੁਭਾਏ ਹੈਂ,
ਸਾਰਦਾ ਸਰਦਘਨ ਨਾਰਦ ਨਿਕੇਤ ਗੁਨ
ਬੰਸ ਹੰਸਰਾਜਨ ਕੇ ਰਾਜਤ ਮਹਾਏ ਹੈਂ,
ਸੂਰ ਸੁਰਸਰੀ ਸਸਿ ਸੁਧਾ ਸੰਖ ਸੀਪ ਸਿੰਧੁ
ਸਤ ਸਤਗੁਨ ਮਨ ਸਾਧੁ ਸਮੁਦਾਏ ਹੈਂ,
ਸੇਤ ਸੇਤ ਸੋਹਤ ਸਬੈ ਹੀ ਸ਼੍ਰੀ ਗੋਬਿੰਦ ਸਿੰਘ
ਕੀਰਤਿ ਤਿਹਾਰੀ ਕੀ ਨਦੀ ਮੇ ਮਨੋ ਨ੍ਹਾਏ ਹੈਂ.*

[ ਅਲੰਕਾਰ ਸਾਗਰਸੁਧਾ ]

**(ਅ) ਜੇ ਗੋਯਾ ਮਾਨੋ ਆਦਿ ਵਾਚਕ ਪਦ ਨਾ ਵਰਤੇ ਜਾਣ, ਤਦ "ਗਮਯੋਤਪ੍ਰੇਕ੍ਸ਼ਾ" ਅਥਵਾ "ਗੁਪਤੋਤਪ੍ਰੇਕ੍ਸ਼ਾ" ਸੰਗ੍ਯਾ ਹੁੰਦੀਹੈ. ਉਦਾਹਰਣ—**

(੧) ਇਕ ਵੱਢੇ ਤੇਗੀ ਤੜਫਨ ਮਦ ਪੀਤੇ ਲੋਟਨ ਬਾਵਲੇ†

(੨) ਹੂਰਾਂ ਸ੍ਰੋਣਤ ਬੀਜ ਨੂੰ ਘਤ ਘੇਰ ਖਲੋਈਆਂ,
ਲਾੜਾ ਦੇਖਨ ਲਾੜੀਆਂ‡ ਚੌਗਿਰਦੇ ਹੋਈਆਂ.

[ ਦਸਮਗ੍ਰੰਥ, ਚੰਡੀ ਦੀ ਵਾਰ ]

## ਉਤਪ੍ਰੇਕ੍ਸ਼ੋਪਮਾ ਦੇਖੋ, ਉਪਮਾ (ਹ)

---

* ਇਸ ਕਬਿੱਤ ਵਿਖੇ ਵਰਣਨ ਕੀਤੇ ਚਿੱਟੇ ਪਦਾਰਥ, ਮਾਨੋ ਦਸ਼ਮੇਸ਼ ਦੀ ਕੀਰਤੀ ਰੂਪ ਉੱਜਲ ਨਦੀ ਵਿੱਚ ਨ੍ਹਾਕੇ ਸਫ਼ੇਦ ਹੋਏ ਹਨ.

† ਮਾਨੋ ਮਦ ਪੀਤੇ ਲੋਟਨ ਬਾਵਲੇ.

‡ ਮਾਨੋ ਲਾੜਾ ਦੇਖਨ ਲਾੜੀਆਂ.


www.sikhbookclub.com

## ਉੱਤਰ ਦੇਖੋ, ਪ੍ਰਸ਼ਨੋੱਤਰ.

ਦੇਖੋ, ਪ੍ਰਸ਼ਨੋੱਤਰ.

## ਉੱਦਾਤ (ਉੱਦਾ– ਮਨੋਹਰ)

ਪਜਾਰੇ ਨਾਲ ਸੰਬੰਧ ਰੱਖਣ ਵਾਲੀ ਵਸਤੂ ਦੀ ਮਹਿਮਾ ਕਹਿਕੇ ਪਜਾਰੇ ਦਾ ਆਦਰ ਕਰਣਾ "ਉੱਦਾਤ" ਅਲੰਕਾਰ ਦਾ ਰੂਪ ਹੈ.*ਉਦਾਹਰਣ-

(੧) ਧਨ ਜਨਨੀ ਜਿਨ ਜਾਇਆ, ਧੰਨ ਪਿਤਾ ਪਰਧਾਨੁ.
[ ਸਿਰੀ ਰਾਗ ਮ: ੩ ]

(੨) ਧੰਨ ਸੁਵੰਸ, ਧੰਨ ਸੋ ਪਿਤਾ,
ਧੰਨ ਸੋ ਮਾਤਾ ਜਿਨ ਜਨ† ਜਣੇ.[ ਭੈਰਉ ਮ: ੪ ]

(੩) ਧਨਜ ਅਨਦਪੁਰ ਨਗਰ ਹੈ ਜਹਿਂ ਵਿਚਰੇ ਦਸ਼ਮੇਸ਼,
ਧਨਜ ਸਿੰਘ ਜੋ ਪ੍ਰੇਮ ਕਰ ਹਾਜ਼ਰ ਰਹੇ ਹਮੇਸ਼.

## ਉਦਾਹਰਣ

ਦੇਖੋ, ਦ੍ਰਿਸ਼੍ਟਾਂਤ.

## ਉਨਮੀਲਿਤ (ਥੋੜਾ ਮਿਲਵਾਂ)

ਜਿਸ ਥਾਂ ਤੁਲਜ ਪਦਾਰਥਾਂ ਵਿਖੇ ਕੋਈ ਖ਼ਾਸ ਗੁਣ, ਭੇਦ ਜਣਾਵੇ, ਇਹ "ਉਨਮੀਲਿਤ" ਅਲੰਕਾਰ ਦਾ ਰੂਪ ਹੈ.‡ ਉਦਾਹਰਣ–

---

* ਮਾਨ ਯੋਗਜ ਕੀ ਵਸ੍ਤੁ ਕੇ ਆਦਰ ਕਰੈ ਮਹਾਨ,
ਸੋ ਉਦਾਤ ਭੂਸ਼ਣ ਅਹੈ ਕਵਿ ਜਨ ਕਰਤ ਬਖਾਨ.

† ਹਰਿਜਨ.

‡ ਉਨਮੀਲਿਤ ਸਾਦ੍ਰਿਸ਼ਜ ਤੇਂ ਹੇਤੁ ਭੇਦ ਕਛੁ ਮਾਨ.[ ਕਾਵਜ ਪ੍ਰਭਾਕਰ]

 www.sikhbookclub.com

(੧) ਗਹਿਣੇ ਜਜੋਂ ਜ਼ਰਪੋਸ਼ ਦੇ ਨਹਿ ਸੋਇਨ ਸਾਖੇ,
ਧਉਲੇ ਦਿੱਸਨ ਛਾਹ* ਦੁੱਧ ਸਾਦਹੁ ਗੁਣ ਗਾਖੇ,
ਤਿਉਂ ਸਾਧੁ ਅਸਾਧੁ ਪਰੱਖੀਅਨ ਕਰਤੂਤ ਸੁਭਾਖੇ.

[ ਭਾਈ ਗੁਰਦਾਸ ਜੀ ]

(੨) ਨਕਰ ਨਾਮ ਰੰਗ ਦੇਖ ਸਮ ਬਿਨ ਗੁਣ ਸਮਝੇ ਬਾਤ,
ਗਾਤ ਧਾਤੁ ਗੋ ਦੂਧ ਕੇ ਸੇਂਹੁੰਡ† ਕੇ ਤੇ ਘਾਤ.

[ ਵ੍ਰਿੰਦ ]

## ਉਪਮਾਂ (ਸਮਾਨਤਾ)

ਜਿਸ ਉਕਤਿ ਵਿੱਚ ਉਪਮਾਨ ਉਪਮੇਯ ਦੇ ਭਿੰਨ ਹੋਣ ਪਰ ਭੀ, ਉਨ੍ਹਾਂ ਦੇ ਸਾਧਾਰਣ ਧਰਮ ਦੀ ਸਮਤਾ ਕਥਨ ਕਰੀ ਜਾਵੇ, ਓਹ "ਉਪਮਾਂ" ਅਲੰਕਾਰ ਹੈ.‡ ਇਸ ਅਲੰਕਾਰ ਦੇ ਸਮਝਣ ਲਈ ਚਾਰ ਸ਼ਬਦਾਂ ਦਾ ਅਰਥ (ਜੋ ਉਪਮਾਂ ਦੇ ਅੰਗ ਰੂਪ ਹੈਨ ) ਪਹਿਲਾਂ ਚੰਗੀ ਤਰਾਂ ਸਮਝ ਲੈਣਾ ਚਾਹੀਏ, ਅਰਥਾਤ ਉਪਮਾਨ, ਉਪਮੇਯ, ਧਰਮ ਅਤੇ ਵਾਚਕ.

"ਉਪਮਾਨ" ਉਹ ਹੈ, ਜਿਸ ਦੀ ਤੁਲਯਤਾ ਕਿਸੇ ਨੂੰ ਦੇਈਏ, ਜੈਸੇ ਚੰਦ੍ਰਮਾਂ ਦੀ ਸਮਤਾ ਮੁਖ

---

* ਤਕ੍ਰ. ਲੱਸੀ. † ਥੋਹਰ.

‡ ਕਰਿਯੇ ਜਹਿਂ ਉਪਮੇਯ ਕੋ ਬਰ ਉਪਮਾਨ ਸਮਾਨ,
ਪੁਨ ਸਾਧਾਰਨ ਧਰਮ ਧਰ ਸੋਊ ਉਪਮਾਂ ਜਾਂਨ.

[ ਅਲੰਕਾਰ ਸਾਗਰ ਸੁਧਾ ]


www.sikhbookclub.com

ਨੂੰ ਦਿੱਤੀ ਜਾਂਦੀ ਹੈ.

"ਉਪਮੇਯ" ਉਹ ਹੈ ਜਿਸ ਨੂੰ ਤੁਲਯਤਾ ਦੇਈਏ, ਜੈਸੇ ਮੁਖ ਨੂੰ ਚੰਦ੍ਰਮਾ ਸਮਾਨ ਕਲਪਿਆ ਜਾਂਦਾ ਹੈ.

"ਧਰਮ" ਅਥਵਾ "ਸਾਧਾਰਣ ਧਰਮ" ਓਹ ਹੈ ਜੋ ਉਪਮਾਨ ਅਤੇ ਉਪਮੇਯ ਵਿਖੇ ਸਮਾਨ ਗੁਣ ਰਹਿੰਦਾ ਹੈ, ਜੈਸੇ ਚੰਦ੍ਰਮਾ ਅਤੇ ਮੁਖ ਵਿਖੇ ਪ੍ਰਕਾਸ਼.

"ਵਾਚਕ" ਓਹ ਹੈ ਜੋ ਉਪਮਾਨ ਉਪਮੇਯ ਦੇ ਸਾਧਾਰਣ ਧਰਮ ਨੂੰ ਤੁਲਯ ਬੋਧਨ ਕਰਦਾ ਹੈ. ਜੈਸਾ ਤੈਸਾ ਐਸਾ ਜਿਉਂ ਤਿਉਂ ਸਮ ਸੋ ਸਾ ਯਥਾ ਤਥਾ ਲੌ ਆਦਿ ਪਦ ਉਪਮਾ ਅਲੰਕਾਰ ਵਿਖੇ "ਵਾਚਕ" ਸਦਾਉਂਦੇ ਹਨ.

(ੳ) ਉੱਪਰ ਦਸੇ ਚਾਰੇ ਅੰਗ ਜਿਸ ਵਿਖੇ ਪਾਏ ਜਾਣ, ਓਹ "ਪੂਰਣੋਪਮਾ" ਅਲੰਕਾਰ ਹੈ. § ਉਦਾਹਰਣ—

(੧) ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾਂ.
[ ਵਾਰ ਮਾਰੂ ੨ ਮਃ ੫ ]

---

§ ਪੂਰਣੋਪਮ ਵਾਚਕ ਧਰਮ ਉਪਮੇਯਰੁ ਉਪਮਾਨ.
[ ਕਾਵ੍ਯ ਪ੍ਰਭਾਕਰ ]


www.sikhbookclub.com

ਇਸ ਤੁਕ ਵਿੱਚ ਕਰਤਾਰ ਦੀ ਜੋਤਿ ਉਪ-ਮੇਯ ਹੈ, ਘੜੇ ਦੇ ਜਲ ਵਿਖੇ ਪ੍ਰਤਿਬਿੰਬ ਉਪ-ਮਾਨ ਹੈ, ਸਮਾਉਣਾ ਅਰਥਾਤ ਵ੍ਯਾਪਕ ਹੋਣਾ ਦੋਹਾਂ ਦਾ ਸਾਧਾਰਣ ਧਰਮ ਹੈ, ਅਤੇ ਜਿਉਂ ਵਾਚਕ ਹੈ, ਜੋ ਦੋਹਾਂ ਨੂੰ ਸਮਾਨ ਜਣਾਉਂਦਾ ਹੈ. ਇਸ ਰੀਤਿ ਨਾਲ ਇਹ ਪੂਰਣੋਪਮਾ ਅਲੰਕਾਰ ਹੈ.

(੨) ਬਹੁਰੋ ਅਰਿ ਸਿੰਧੁਰ ਕੇ ਦਲ ਪੈਠਕੈ
ਦਾਮਨਿ ਜ੍ਯੋਂ ਦੁਰਗਾ ਦਮਕੈ. [ ਚੰਡੀ ਚਰਿਤ੍ਰ ੧]

ਇਸ ਥਾਂ ਦੁਰਗਾ ਉਪਮੇਯ ਹੈ, ਬਿਜਲੀ ਉਪਮਾਨ ਹੈ, ਦਮਕਣਾ ਦੋਹਾਂ ਦਾ ਸਾਧਾਰਣ ਧਰਮ ਹੈ ਅਤੇ ਜ੍ਯੋਂ ਵਾਚਕ ਹੈ.

(੩) ਘਣ ਵਿਚ ਜ੍ਯੋਂ ਛੰਛਾਲੀ ਤੇਗਾਂ ਹੱਸੀਆਂ.[ਵਾਰ ਚੰਡੀ]

ਤਲਵਾਰ ਉਪਮੇਯ ਹੈ, ਚੰਚਲਾ ( ਬਿਜਲੀ ) ਉਪਮਾਨ ਹੈ, ਹੱਸਣਾ ( ਚਮਕਣਾ ) ਦੋਹਾਂ ਦਾ ਸਾਧਾਰਣ ਧਰਮ ਹੈ, ਅਤੇ ਜ੍ਯੋਂ ਵਾਚਕ ਹੈ.

(੪) ਲੋਚਨ ਅਮਲ ਕਮਲਦਲ ਜੈਸੇ. [ ਨਾਨਕ ਪ੍ਰਕਾਸ਼ ]

ਨੇਤ੍ਰ ਉਪਮੇਯ ਹਨ, ਕਮਲਦਲ ਉਪਮਾਨ ਹੈ, ਨਿਰਮਲਤਾ ਦੋਹਾਂ ਦਾ ਸਾਧਾਰਣ ਧਰਮ ਹੈ, ਅਤੇ ਜੈਸੇ ਪਦ ਵਾਚਕ ਹੈ.


www.sikhbookclub.com

(ਅ) ਜੇ ਉਪਮਾ ਦੇ ਚਾਰ ਅੰਗਾਂ ਵਿੱਚੋਂ ਇੱਕ ਅਥਵਾ ਦੋ ਲੋਪ ਹੋਣ, ਤਦ "ਲੁਪਤੋਪਮਾ" ਅਲੰਕਾਰ ਹੈ.* ਅਰ ਜੋ ਅੰਗ ਲੋਪ ਹੋਵੇ, ਉਸੇ ਦੇ ਨਾਮ ਕਰਕੇ "ਲੁਪਤੋਪਮਾ" ਦੀ ਸੰਗਯਾ ਹੋ ਜਾਂਦੀ ਹੈ. ਅਰਥਾਤ ਜੇ ਧਰਮ ਬੋਧਕ ਪਦ ਨਾ ਹੋਵੇ ਤਦ "ਧਰਮਲੁਪਤਾ", ਉਪਮਾਨ ਲੋਪ ਹੋਣ ਕਰਕੇ "ਉਪਮਾਨਲੁਪਤਾ", ਉਪਮੇਯ ਦੇ ਲੋਪ ਹੋਣ ਪਰ "ਉਪਮੇਯਲੁਪਤਾ" ਅਤੇ ਵਾਚਕ ਲੋਪ ਹੋਣ ਤੋਂ "ਵਾਚਕਲੁਪਤਾ" ਨਾਉਂ ਹੁੰਦਾ ਹੈ. ਉਦਾਹਰਣ—

(੧) ਜੈਸਾ ਸੰਗ ਬਿਸੀਅਰ ਸਿਉ ਹੈ ਰੇ,
ਤੈਸੋ ਹੀ ਇਹੁ ਪਰਗ੍ਰਿਹ. [ ਆਸਾ ਮਃ ੫]

ਇਸ ਤੁਕ ਵਿੱਚ ਪਰ ਇਸਤ੍ਰੀ ਉਪਮੇਯ ਹੈ, ਸਰਪ ਦਾ ਸੰਗ ਉਪਮਾਨ ਹੈ, ਜੈਸਾ ਵਾਚਕ ਹੈ,ਪਰੰਤੂ ਸਾਧਾਰਣ ਧਰਮ ਦਾ ਲੋਪ ਹੈ, ਇਸ ਲਈ "ਧਰਮਲੁਪਤਾ" ਉਪਮਾਂ ਹੈ.

(੨) ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿਨਾਮ ਖਗ.
[ ਸਵੈਯੇ ਸ੍ਰੀ ਮੁਖਵਾਕ ਮਃ ੫ ]

---

* ਲੁਪਤੋਪਮ ਹੈ ਅੰਗ ਜਹਿ ਨਯੂਨ ਚਾਰ ਤੇ ਦੇਖ.
[ਕਾਵਯ ਪ੍ਰਭਾਕਰ]


www.sikhbookclub.com

ਇਸ ਥਾਂ ਹਰਿਨਾਮ ਉਪਮੇਯ ਹੈ, ਖੜਗ ਉਪਮਾਨ ਹੈ, ਛੇਦਣਾ ਦੋਹਾਂ ਦਾ ਸਾਧਾਰਣ ਧਰਮ ਹੈ, ਪਰੰਤੂ ਵਾਚਕ ਪਦ ਹੈ ਨਹੀਂ, ਇਸ ਲਈਂ "ਵਾਚਕਲੁਪਤਾ" ਹੈ. ਐਸੇ ਹੀ ਹੋਰ ਭੇਦ ਸਮਝੋ.

(ੲ) ਜੇ ਇੱਕ ਉਪਮੇਯ ਦੇ ਬਹੁਤ ਉਪਮਾਨ ਹੋਣ, ਤਦ "ਮਾਲੋਪਮਾ" ਅਲੰਕਾਰ ਹੁੰਦਾ ਹੈ.*
ਉਦਾਹਰਣ—

(੧) ਛੀਰ ਕੈਸੀ ਛੀਰਾਵਧਿ† ਛਾਛ ਕੈਸੀ ਛਤ੍ਰਾਨੇਰ
ਛਪਾਕਰ‡ ਕੈਸੀ ਛਬਿ ਕਾਲਿੰਦੀ§ ਕੇ ਕੂਲ ਕੇ,
ਹੰਸਨੀ ਸੀ ਸੀਹਾਰੂਮ ਹੀਰਾ ਸੀ ਹੁਸੈਨਾਬਾਦ
ਗੰਗਾ ਕੀ ਸੀ ਧਾਰ ਚਲੀ ਸਾਤੋਂ ਸਿੰਧੁ ਰੂਲ ਕੇ,
ਪਾਰਾ ਸੀ ਪਲਾਊਗਢ ਰੂਪਾ ਕੈਸੀ ਰਾਮਪੁਰ
ਸ਼ੋਰਾ ਸੀ ਸੁਰੰਗਾਬਾਦ ਨੀਕੇ ਰਹੀ ਝੂਲ ਕੇ,
ਚੰਪਾ ਸੀ ਚੰਦੇਰੀਕੋਟ ਚਾਂਦਨੀ ਸੀ ਚਾਂਦਾਗੜ੍ਹ
ਕੀਰਤਿ ਤਿਹਾਰੀ ਰਹੀ ਮਾਲਤੀ ਸੀ ਫੂਲ ਕੇ॥

[ਅਕਾਲਉਸਤਤਿ]

---

* ਜਹਾਂ ਏਕ ਉਪਮੇਯ ਕੇ ਹੋਤ ਬਹੁਤ ਉਪਮਾਨ,
ਤਹਾਂ ਕਹਿਤ ਮਾਲੋਪਮਾਂ ਕਵਿ ਮਤਿਰਾਮ ਸੁਜਾਨ.[ਲਲਿਤ ਲਲਾਮ]

† ਛੀਰ ਸਮੁਦ੍ਰ. ‡ ਚੰਦ੍ਰਮਾਂ. § ਯਮੁਨਾ.

॥ ਇਸ ਕਬਿੱਤ ਵਿੱਚ ਅਨੁਪ੍ਰਾਸ ਸ਼ਬਦਾਲੰਕਾਰ ਭੀ ਹੈ, ਇਸ ਲਈਂ ਉਭਯਾਲੰਕਾਰ ਹੈ.


www.sikhbookclub.com

ਇਸ ਥਾਂ ਕੀਰਤੀ ਉਪਮੇਯ ਇੱਕ ਹੈ, ਛੀਰ ਛਾਛ, ਛਪਾਕਰ ਆਦਿ ਅਨੇਕ ਉਪਮਾਨ ਹੈਨ. ਕੀਰਤੀ ਅਤੇ ਉਪਮਾਨਾਂ ਵਿਖੇ ਉੱਜਲਤਾ ਸਾਧਾਰਣ ਧਰਮ ਹੈ.

(੨) ਭਾਨੁ ਤੇ ਜਯੋਂ ਤਮ ਪੌਨ ਤੇ ਜਯੋਂ ਘਨ
ਮੋਰ ਤੇ ਜਯੋਂ ਫਨਿ ਤਯੋਂ ਸਕੁਚਾਨੇ,
ਸੂਰ ਤੇ ਕਾਤਰ ਕੂਰ ਤੇ ਚਾਤੁਰ
ਸਿੰਘ ਤੇ ਸਾਤੁਰ:: ਏਣ ਡਰਾਨੇ,
ਸੂਮ ਤੇ ਜਯੋਂ ਜਸ ਵਜੋਗ ਤੇ ਜਯੋਂ ਰਸ
ਪੂਤ ਕੁਪੂਤ ਤੇ ਜਯੋਂ ਬੰਸਹਾਨੇ,
ਧਰਮ ਜਯੋਂ ਕ੍ਰੁੱਧ ਤੇ ਭਰਮ ਸੁਬੁੱਧਿ ਤੇ
ਚੰਡਿ ਕੇ ਜੁੱਧ ਤੇ ਦੈਤ ਪਰਾਨੇ. [ ਚੰਡੀ ਚਰਿਤ੍ਰ ੧]

(੩) ਬਾਨ ਜਿਮ ਲੱਛ* ਪਰ ਬੀਰਭਦ੍ਰ ਦੱਛ ਪਰ
ਨਦੀ ਮੱਧ ਮੱਛ ਪਰ ਦਾਸ ਜਾਲਪਾਨ† ਹੈ,
ਸ਼ੇਰ ਜਿਮ ਭੱਛ ਪਰ ਬਾਜ ਜਿਮ ਪੱਛ ਪਰ
ਚੰਡਿ ਬਿਡਾਲੱਛ ਪਰ ਕੀਨ ਦ੍ਰੁਤ ਹਾਨ ਹੈ,
ਰਾਮ‡ ਛਿਤਿਪਾਲ§ ਪਰ ਰਾਮ⁘ ਸੁਰਸਾਲ□ ਪਰ
ਰਾਮ± ਮਘਪਾਲ+ ਪਰ ਜੈਸੇ ਸਾਵਧਾਨ ਹੈ,
ਸਕ੍ਰ ਜਿਮ ਕੋਹ× ਪਰ ਚਕ੍ਰ§§ ਹਰਿਦ੍ਰੋਹਿ ਪਰ
ਗੁਰੂਸਿੱਖ ਮੋਹ ਪਰ ਤੈਸੇ ਬਲਵਾਨ ਹੈ.
[ ਨਾਨਕ ਪ੍ਰਕਾਸ਼ ]

---

:: ਤੁਰੰਤ. ਫ਼ੌਰਨ. * ਨਿਸ਼ਾਨਾ. † ਮਾਹੀਗੀਰ. ਧੀਵਰ.
‡ ਪਰਸ਼ੁਰਾਮ § ਛਤ੍ਰੀ. ⁘ ਰਾਮਚੰਦ੍ਰ. □ ਰਾਵਣ.
± ਬਲਭਦ੍ਰ. + ਜਰਾਸੰਧ. × ਪਹਾੜ.
§§ ਸੁਦਰਸ਼ਨ ਚਕ੍ਰ.

 www.sikhbookclub.com

(ਸ) ਉਪਮੇਯ ਨੂੰ ਉਪਮਾਨ, ਅਤੇ ਉਪਮਾਨ ਨੂੰ ਉਪਮੇਯ ਯਥਾਕ੍ਰਮ ਵਰਣਨ ਕਰੀਏ, ਤਦ "ਰਸਨੋਪਮਾ" ਅਲੰਕਾਰ ਹੁੰਦਾ ਹੈ.*

ਉਦਾਹਰਣ—

ਕੈਸੀ ਰਵਿ ਰਸਮਿ ਘਟਾ ਪੈ ਹੈ ਟਹਲ ਸਿੰਘ?
ਜੈਸੀ ਨੀਲ ਮਨਿਨ ਕੀ ਆਵਲੀ ਪਹਾਰ ਹੈ,
ਕੈਸੀ ਨੀਲ ਮਨਿਨ ਕੀ ਆਵਲੀ ਸਬਜ਼ ਸੈਲ?
ਜੈਸੀ ਬ੍ਰਿਜ ਕੁੰਜਨ ਮੇ ਜਮੁਨਾ ਕੀ ਧਾਰ ਹੈ,
ਕੈਸੀ ਬ੍ਰਿਜ ਕੁੰਜਨ ਮੇ ਜਮੁਨਾ ਕੀ ਧਾਰ ਦੇਖੀ?
ਜੈਸੀ ਬੀਜੁਰੀ ਕੀ ਸਾਨ ਪਾਨਪ ਅਪਾਰ ਹੈ,
ਕੈਸੀ ਬੀਜੁਰੀ ਕੀ ਸਾਨ ਪਾਨਪ ਅਪਾਰ ਦੇਖੀ?
ਜੈਸੀ ਸ਼੍ਰੀ ਗੋਬਿੰਦ ਸਿੰਘ ਤੇਰੀ ਤਰਵਾਰ ਹੈ.

[ਅਲੰਕਾਰ ਸਾਗਰ ਸੁਧਾ]

(ਹ) ਕਿਸੇ ਇੱਕ ਵਸ੍ਤੂ ਦੇ ਗੁਣ ਦੀ ਬਹੁਤਿਆਂ ਵਿਚ ਸੰਭਾਵਨਾ ਕਰੌਣੀ "ਉਤਪ੍ਰੇਕ੍ਸ਼ੋ-ਪਮਾ" ਅਲੰਕਾਰ ਹੈ. ਉਦਾਹਰਣ—

(੧) ਤਾਲ ਕੂਪ ਫਲੇ ਦ੍ਰੁਮ ਮੇਘ ਜਲ ਪੂਰਿਤ ਮੇ,
ਮਾਨੋ ਗੁਰੂ ਨੌਨਕ ਕੀ ਨੰਮ੍ਰਤਾ ਬਸਤ ਹੈ.

(੨) ਸਿਤਾ ਕਲਾਕੰਦ ਮਧੁ ਮਿਸ਼ਰੀ ਔ ਅਮ੍ਰਿਤ ਨੇ
ਮਾਨੋ ਗੁਰੁਗਿਰਾ ਮੇ ਤੇ ਮਧੁਰਾਈ ਲੀਨੀ ਹੈ.

---

* ਜਹਾਂ ਪ੍ਰਥਮ ਉਪਮੇਯ ਸੋ ਹੋਤ ਜਾਤ ਉਪਮਾਨ,
ਤਹਾਂ ਕਹਿਤ ਰਸਨੋਪਮਾਂ ਕਵਿ ਮਤਿਰਾਮ ਸੁਜਾਨ.
[ਲਲਿਤ ਲਲਾਮ]

 www.sikhbookclub.com

## ਉਪਮਾਨ ਦੇਖੋ, ਉਪਮਾ.

## ਉਪਮਾਨੋਪਮੇਯ ਅਥਵਾ ਉਪਮੇਯੋਪਮਾ.

ਜੇ ਪਰਸਪਰ ਉਪਮੇਯ ਨੂੰ ਉਪਮਾਨ ਅਤੇ ਉਪਮਾਨ ਨੂੰ ਉਪਮੇਯ ਵਰਣਨ ਕਰੀਯੇ, ਤਦ "ਉਪਮਾਨੋਪਮੇਯ" ਅਲੰਕਾਰ ਹੁੰਦਾ ਹੈ *

ਉਦਾਹਰਣ—

ਦਸ਼ਮੇਸ਼ ਕੀ ਕ੍ਰਿਪਾਨ ਭਾਸੈ ਬੀਜੁਰੀ ਸਮਾਨ,
ਬਿਜਲੀ ਚਮਕ ਦੇਖੀ ਸ਼੍ਰੀ ਗੁਰੁ ਕ੍ਰਿਪਾਨ ਸੀ.

## ਉਪਮੇਯ. ਦੇਖੋ, ਉਪਮਾ.

## ਉਪਮੇਯੋਪਮਾ. ਦੇਖੋ, ਉਪਮਾਨੋਪਮੇਯ.

## ਉਭਯਾਲੰਕਾਰ.

ਦੋ ਅਥਵਾ ਇਸ ਤੋਂ ਜ਼ਾਦਾ ਅਲੰਕਾਰ ਜੇ ਇੱਕ ਥਾਂ ਪਾਏ ਜਾਣ, ਤਦ "ਉਭਯਾਲੰਕਾਰ" ਸੰਗ੍ਯਾ ਹੁੰਦੀ ਹੈ. ਚਾਹੋ ਇਹ ਸ਼ਬਦਾਲੰਕਾਰ ਹੋਣ ਭਾਵੇਂ ਅਰਥਾਲੰਕਾਰ.

---

* ਜਹਾਂ ਪਰਸਪਰ ਹੋਤ ਹੈਂ ਉਪਮੇਯੋ ਉਪਮਾਨ,
ਭੂਸਣ ਉਪਮੇਯੋਪਮਾ ਤਾਹਿ ਬਖਾਨਤ ਜਾਨ. [ਸ਼ਿਵਰਾਜ ਭੂਸਣ]

 www.sikhbookclub.com

ਉਭਯਾਲੰਕਾਰ ਦੇ ਦੋ ਮੁੱਖ ਭੇਦ ਹੈਨ, ਸੰਸ੍ਰਿਸ਼੍ਰਿ ਅਤੇ ਸੰਕਰ.

(ੳ) ਜੇ ਅਨੇਕ ਅਲੰਕਾਰ ਮਿਲੇ ਹੋਏ ਭੀ ਜੁਦੇ ਭਾਸਣ, ਤਦ "ਸੰਸ੍ਰਿਸ਼੍ਰਿ" ਭੇਦ ਹੈ.*

(ਅ) ਜੇ ਮਿਲੇ ਹੋਏ ਭਿੰਨ ਪ੍ਰਤੀਤ ਨਾ ਹੋਣ, ਤਦ "ਸੰਕਰ" ਭੇਦ ਹੈ.†

## ਉੱਲਾਸ. (ਪ੍ਰਕਾਸ਼— ਚਮਕ)

ਇੱਕ ਦੇ ਗੁਣ ਅਥਵਾ ਦੋਸ਼ ਤੋਂ ਦੂਸਰੇ ਵਿਖੇ ਗੁਣ ਅਥਵਾ ਦੋਸ਼ ਦਾ ਹੋਣਾ ਦਿਖਾਯਾ ਜਾਵੇ, ਇਹ "ਉੱਲਾਸ" ਦਾ ਰੂਪ ਹੈ.‡ ਇਸ ਦੇ ਚਾਰ ਭੇਦ ਹਨ—

(ੳ) ਗੁਣ ਤੋਂ ਗੁਣ ਦਾ ਹੋਣਾ. ਉਦਾਹਰਣ—

(੧) ਗੁਣੀ ਗੁਣੀ ਮਿਲ ਲਾਹਾ ਪਾਵਸਿ
ਗੁਰਮੁਖ ਨਾਮ ਵਡਾਈ. [ਭੈਰਉ ਮਃ ੧]

---

* ਅਲੰਕਾਰ ਇਕ ਥਲ ਬਹੁਤ ਜੁਦੇ ਜੁਦੇ ਲਖ ਜਾਹਿਂ,
ਤਿਲ ਤੰਦੁਲ ਕੀ ਰੀਤਿ ਸੋਂ ਸੰਸ੍ਰਿਸ਼ੀ ਕਹਿਂ ਤਾਹਿ. [ਗਰਥਰੀਜਨੀ]

† ਪਯ ਪਾਨੀ ਕੀ ਰੀਤਿ ਕਰ ਹੋਂਯ ਪਰਸਪਰ ਲੀਨ,
ਤਾਂਕੋ ਸੰਕਰ ਨਾਮ ਹੈ ਭਾਖਤ ਪਰਮ ਪ੍ਰਬੀਨ. [ਕਾਵ੍ਯ ਪ੍ਰਭਾਕਰ]

‡ ਏਕਹਿ ਕੇ ਗੁਣ ਦੋਸ਼ ਤੇਂ ਔਰੈ ਕੌ ਗੁਣ ਦੋਸ਼,
ਵਰਣਤ ਯੋਂ ਉੱਲਾਸ ਹੈਂ ਜੇ ਪੰਡਿਤ ਮਤਿ ਕੋਸ਼.
[ਲਲਿਤ ਲਲਾਮ]

(੨) ਗੰਗਾ ਜਮਨਾ ਗੋਦਾਵਰੀ ਸਰਸੁਤੀ,
ਤੇ ਕਰਹਿ ਉਦਮ ਧੂਰਿ ਸਾਧੂ ਕੀ ਤਾਈ,
ਕਿਲਵਿਖ ਮੈਲ ਭਰੇ ਪਰੇ ਹਮਰੇ ਵਿਚ,
ਹਮਰੀ ਮੈਲ ਸਾਧੂ ਕੀ ਧੂਰਿ ਗਵਾਈ.
[ ਮਲਾਰ ਮਃ ੪ ]

(੩) ਪਰਮਾਰਥ ਮੇ ਮਤਿ ਹੈ ਜਿਨ ਕੀ,
ਕਬਿ ਹੋਇ ਬੁਰੇ ਮਹਿ ਨਾ ਤਿਨ ਕੀ,
ਹਰਖੈਂ ਪਰ ਕੋ ਸੁਖ ਦੇਖ ਸਦਾ,
ਪਰ ਪੀਰ ਸਹਾਰ ਸਕੈਂ ਨ ਕਦਾ. [ ਨਾਨਕ ਪ੍ਰਕਾਸ਼ ]

(੪) ਨਾਰਦਾਦਿ ਸਨਕਾਦਿ ਲੌ ਗੁਰੁ ਚਰਨਨ ਰਜ ਪਾਇ,
ਭੁਏ ਮਹਾਤਮ ਯੋਗ ਜਗ ਜੀਵਨਮੁਕਤ ਕਹਾਇ.
[ ਅਲੰਕਾਰ ਸਾਗਰ ਸੁਧਾ ]

## (ਅ) ਦੋਸ਼ ਤੋਂ ਗੁਣ—ਉਦਾਹਰਣ—

(੧) ਸਫਲ ਬਿਰਛ ਫਲ ਦੇਤ ਜਗੋਂ ਪਾਖਾਨ ਮਾਰੇ
ਸਿਰ ਕਰਵਤ ਸਹਿ ਹੋਤ ਪਾਰ ਪਾਰ* ਹੈ,
ਸਾਗਰ ਸੇ ਕਾਢ ਮੁਖ ਫੋਰਿਯਤ ਸੀਪ ਕੋ ਜਗੋਂ
ਦੇਤ ਮੁਕਤਾਹਲ ਅਵਗਜ਼ਾ ਨ ਵਿਚਾਰ ਹੈ,
ਜੈਸੇ ਖਨਵਾਰਾ† ਖਾਨਿ ਖਨਤ ਹਨਤ ਘਨ ‡
ਮਾਨਕ ਅਮੋਲ ਹੀਰਾ ਪਰਉਪਕਾਰ ਹੈ,
ਊਖ ਮੇ ਪਿਯੂਖ§ ਜਗੋਂ ਪ੍ਰਗਾਸ ਹੋਤ ਕੋਲੂ ਪਚੇ
ਅਵਗੁਨ ਕੀਏ ਗੁਨ ਸਾਧੁਨ ਕੇ ਦ੍ਵਾਰ ਹੈ.
[ ਭਾਈ ਗੁਰਦਾਸ ਜੀ ]

---

* ਖੰਡ ਖੰਡ. ਟੁਕੜੇ ਟੁਕੜੇ. † ਖੋਦਣ ਵਾਲਾ. ‡ ਕੁਦਾਲ.
§ ਇੱਖ ਵਿਚੋਂ ਜੈਸੇ ਰਸ.

 www.sikhbookclub.com

(੨) ਰਿਸਕਰ ਉਰਮਹਿ ਲਾਤ ਪ੍ਰਹਾਰੀ,*
ਜਿਮ ਲਛਮੀਪਤਿ ਕੇ ਭ੍ਰਿਗੁ ਮਾਰੀ.
ਸਿੰਘਾਸਨ ਤੇ ਗਿਰਕਰ ਪਰੇ,
ਬ੍ਰਿੱਧ ਸ਼ਰੀਰ ਕੰਪ ਬਹੁ ਕਰੇ.
ਬਹੁਰ ਸੰਭਾਰ ਉਠੇ ਤਤਕਾਲਾ,
ਗਹਿ ਦਾਤੂ ਕੇ ਚਰਨ ਕ੍ਰਿਪਾਲਾ.
ਕਰ ਕਮਲਨ ਸੋਂ ਮਰਦਨ ਕਰੇ,
ਬਿਨਤੀ ਸਹਿਤ ਸੁ ਬਚਨ ਉਚਰੇ,—
ਤੁਮ ਕੋ ਦੇਖ ਨ ਅਗ੍ਰ ਖਰੋਵਾ,
ਹੁਤੋ ਮਾਨ ਮਮ ਸੋ ਤੁਮ ਖੋਵਾ. [ ਗੁਰੁਪ੍ਰਤਾਪ ਸੂਰਜ ]

## (ੲ) ਗੁਣ ਤੋਂ ਦੋਸ਼— ਉਦਾਹਰਣ—

(੧) ਧਨ ਜੋਬਨ ਦੁਇ ਵੈਰੀ ਹੋਏ ਜਿਨੀ ਰਖੇ ਰੰਗ ਲਾਇ.
[ਆਸਾ ਅ: ਮ: ੧ ]

(੨) ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ,
ਮਾਖੀ ਚੰਦਨ ਪਰਹਰੈ ਜਹ ਬਿਗੰਧਿ ਤਹਿ ਜਾਇ.
[ਸਲੋਕ ਕਬੀਰ ਜੀ ]

(੩) ਸਦਨ ਵਿਭੂਤਿ ਅਪਰ ਕੇ ਦੇਖੀ,
ਪੀਰਾ ਪਾਵਹਿਂ ਰਿਦੇ ਵਿਸੇਖੀ. [ ਨਾਨਕ ਪ੍ਰਕਾਸ਼ ]

(੪) ਛਮੀ ਪੁਰਸ਼ ਕੇ ਕਾਜ ਉਦਾਰਾ,
ਨਸ਼੍ਟ ਹੋਤ ਜਿਮ ਅਗਨੀ ਪਾਰਾ,
ਤਿਸ ਕੋ ਸਕਲ ਕਰਹਿਂ ਅਪਰਾਧਾ,
ਡਰ ਕੋ ਛੋਰ ਦੇਤ ਹੈਂ ਬਾਧਾ. [ ਗੁਰੁਪ੍ਰਤਾਪ ਸੂਰਜ ]

## (ਸ) ਦੋਸ਼ ਤੋਂ ਦੋਸ਼— ਉਦਾਹਰਣ—

---

* ਦਾਤੂ ਜੀ ਨੇ ਸ਼੍ਰੀ ਗੁਰੂ ਅਮਰਦੇਵ ਜੀ ਦੇ ਲੱਤ ਮਾਰੀ.


www.sikhbookclub.com

(੧) ਕੁਸੰਗਤਿ ਬਹਹਿ ਸਦਾ ਦੁਖ ਪਾਵਹਿੰ
ਦੁਖੋ ਦੁਖ ਕਮਾਇਆ. [ਮਾਰੂ ਸੋਲਹਾ ਮ: ੩]

(੨) ਦੁਸਟੀ ਸਭਾ ਵਿਗੁਚੀਐ ਵਿਖ ਵਾਤੀ ਜੀਵਣ ਬਾਦ.
[ਪ੍ਰਭਾਤੀ ਅ: ਮ: ੧]

(੩) ਪਰ ਦੁਖ ਪਿਖ ਕਰ ਹੋਤ ਹੈਂ ਦੁਖੀ ਸੰਤ ਮਨ ਮਾਹਿ.

## ਉੱਲੇਖ (ਲਿਖਣਾ— ਬ੍ਯਾਨ ਕਰਣਾ)

ਇੱਕ ਹੀ ਵਸਤੂ ਨੂੰ ਅਨੇਕ ਪੁਰੁਸ਼ ਆਪਣੀ ਆਪਣੀ ਭਾਵਨਾ ਅਨੁਸਾਰ ਜੇ ਭਿੰਨ ਭਿੰਨ ਰੂਪ ਕਲਪਣ, ਤਦ "ਉੱਲੇਖ" ਅਲੰਕਾਰ ਹੈ.*

ਉਦਾਹਰਣ—

(੧) ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ,
ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰ ਕੋਮਾ,
ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰ ਦਾਤਾ,
ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ,
ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ,
ਗ੍ਰਸਤਨ ਮੇ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ,
ਕਰਤਨਮਹਿਤੂੰ ਕਰਤਾ ਕਹੀਅਹਿ ਆਚਾਰਨਮਹਿਆਚਾਰੀ,
ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ.
[ਗੂਜਰੀ ਅ: ਮ: ੫]

(੨) ਨਿਸਾ ਨਿਸਿਨਾਥ ਜਾਨੈ ਦਿਨ ਦਿਨਪਤਿ ਮਾਨੈ,
ਭਿੱਛੁਕਨ ਦਾਤਾ ਕੈ ਪ੍ਰਮਾਨ ਮਹਾਂਦਾਨਿ ਹੈ,

---

* ਕੈ ਬਹੁਤੇ ਕੈ ਏਕ ਜਹਿਂ ਏਕ ਵਸ੍ਤੁ ਕੋ ਦੇਖ,
ਬਹੁ ਬਿਧਿ ਕਰ ਉੱਲੇਖ ਹੈਂ ਸੋ ਉੱਲੇਖ ਉਲੇਖ. [ਸ਼ਿਵਰਾਜਭੂਸ਼ਣ]

 www.sikhbookclub.com

ਔਖਧੀ ਕੈ ਰੋਗਨ ਅਨੰਤ ਰੂਪ ਜੋਗਿਨ
ਸਮੀਪ ਕੈ ਵਿਯੋਗਿਨ ਮਹੇਸ ਮਹਾਂ ਮਾਨ ਹੈ,
ਸਤ੍ਰੈ ਖਗਖ੍ਯਾਤਾ§ ਸਿਸੁ ਰੂਪਨ ਕੈ ਮਾਤਾ [illegible]
ਗ੍ਯਾਨੀਅਨ ਗ੍ਯਾਤਾ ਕੈ ਵਿਧਾਤਾ ਕੈ ਸਮਾਨ ਹੈ,
ਗਨਨ ਗਨੇਸ਼ ਮਾਨੇ ਸੁਰਨ ਸੁਰੇਸ ਜਾਨੇ
ਜੈਸੇ ਪੇਖੇ ਤੈਸੋਈ ਲਖੇ ਵਿਰਾਜਮਾਨ ਹੈ.

[ ਦਸਮਗ੍ਰੰਥ, ਰਾਮਾਵਤਾਰ ]

(੩) ਚੰਦ ਕੀ ਅੰਸ਼ ਚਕੋਰਨ ਕੈ ਕਰ
ਮੋਰਨ ਵਿੱਦੁਲਤਾ ਅਨੁਮਾਨੀ,
ਮੱਤ ਗਯੰਦਨ ਇੰਦ੍ਰਵਧੂ
ਭੁਨਸਾਰ ਛਟਾ ਰਵਿ ਕੀ ਜਿਯ ਜਾਨੀ,
ਵੈਗੁਰੁ ਦੋਖਨ ਕੀ ਹਰਤਾ ਅਰੁ
ਨਸਰੋਵਨ ਕਾਲਕ੍ਰਿਯਾ ਕਰ ਮਾਨੀ,
ਦੇਸ਼ਨ ਸਿੰਧ ਦਿਸ਼ੇਸ਼ਨ ਵਿੰਧ
ਜੁਗੇਸ਼ਨ ਰੀਂਗ ਕੈ ਰੰਗ ਪਛਾਨੀ.*

[ ਦਸਮਗ੍ਰੰਥ, ਰਾਮਾਵਤਾਰ ]

(੪) ਸਤ੍ਰੂ ਵਿਲੋਕਤ ਕਾਲ ਸਮ ਜਾਨਹਿ ਲੇ ਪ੍ਰਾਨਾ,
ਦੇਵੱਤਰੋਵਰ ਕੈ ਲਖੈਂ ਜਨ ਕਾਮਨਵਾਨਾ,
ਗ੍ਯਾਨੀ ਲਖਹਿਂ ਪਰਾਤਮਾ ਵਾਂਛਿਤ ਤਨ ਧਾਰਾ,
ਨਿਸ਼ਚਯ ਭਗਤਨ† ਕੇ ਰਿਦੇ ਵਿਸ਼ਨੂ ਗਿਰਿਧਾਰਾ,
ਸ਼੍ਰੀ ਨਾਨਕ ਕੋ ਤਨ ਦਸ਼ਮ ਸਿੱਖਨ ਮਨ ਜਾਨਾ,
ਪ੍ਰਜਾ ਲਖੈ ਰਾਜਾ ਮਹਾਂ ਪਾਲੈ ਬਿਧਿ ਨਾਨਾ. ‡

[ ਗੁਰੁਪ੍ਰਤਾਪ ਸੂਰਯ ]

---

§ ਖੜਗਵਿਦ੍ਯਾ ਦਾ ਪੰਡਿਤ.
* ਸੀਤਾ ਬਾਬਤ ਐਸਾ ਭਿੰਨ ਭਿੰਨ ਖ਼ਯਾਲ ਅਨੇਕਾਂ ਨੇ ਕੀਤਾ.
† ਵੈਸ਼ਨਵ. ‡ ਕਲਗੀਧਰ ਬਾਬਤ ਐਸਾ ਖ਼ਯਾਲ ਅਨੇਕਾਂ ਨੇ ਕੀਤਾ.

SIKHBOOKCLUB.COM

(੫) ਪੰਥ ਗੁਰੁ ਗੋਬਿੰਦ ਮ੍ਰਿਗੇਸ਼ ਕੋ ਛਬੀਲੋ ਛੈਲ
ਕਾਮਨੀ ਕੁਰੰਗਨੈਨੀ ਜਾਨੈ ਨੰਦਲਾਲ ਹੈ,
ਰਾਗਨੀ ਅਵਧੂਤ ਜਾਨੈ ਨਾਥ ਜੂ* ਸੁਪੂਤ† ਜਾਨੈ
ਮੇਧਾ‡ ਪੁਰਹੂਤ§ ਜਾਨੈ ਨਜਾਯ ਮੇ ਮਰਾਲ ਹੈ,
ਉੱਲਤੀ ਧਨੇਸ਼ ਜਾਨੈ ਪੰਡਿਤ ਗਨੇਸ਼ ਜਾਨੈ
ਧੀਰਵੰਤ ਸ਼ੇਸ ਜਾਨੈ ਰਾਗੀ ਰਾਗਮਾਲ ਹੈ,
ਰੋਗੀ ਤੋ ਹਕੀਮ ਜਾਨੈ ਦੇਵਤੇ ਕਦੀਮ ਜਾਨੈ
ਜੋਧੇ ਭੀਮ ਜਾਨੈ ਔ ਗ਼ਨੀਮ ਜਾਨੈ ਕਾਲ ਹੈ.
[ ਸਿੱਖੀ ਪ੍ਰਭਾਕਰ ]

**(ਅ) ਇੱਕ ਵਸਤੂ ਨੂੰ ਇੱਕ ਹੀ ਪੁਰਸ਼ ਅਨੇਕ ਰੂਪ ਦੇਖੇ, ਇਹ ਉੱਲੇਖ ਦਾ ਦੂਜਾ ਭੇਦ ਹੈ.⊥ ਉਦਾਹਰਣ—**

(੧) ਪ੍ਰਣਵੈ ਨਾਨਕ ਬੇਨਤੀ ਤੂੰ ਸਰਵਰ ਤੂੰ ਹੰਸ,
ਕਉਲ ਤੂਹੈ ਕਵੀਆ ਤੂਹੈ ਆਪੇ ਵੇਖ ਵਿਗਸ.
[ ਸਿਰੀ ਰਾਗ ਮ: ੧ ]

(੨) ਗੁਰੁ ਤੀਰਥ ਗੁਰੁ ਪਾਰਿਜਾਤ
ਗੁਰੁ ਮਨਸਾ ਪੂਰਣਹਾਰ,
ਗੁਰੁ ਦਾਤਾ ਹਰਿਨਾਮ ਦੇਇ
ਉਧਰੈ ਸਭ ਸੰਸਾਰ. [ ਸਿਰੀ ਰਾਗ ਮ: ੫ ]

(੩) ਹਰਿ ਆਪੇ ਜੋਗੀ ਡੰਡਾਧਾਰੀ,
ਹਰਿ ਆਪੇ ਰਵਰਹਿਆ ਬਨਵਾਰੀ,
ਹਰਿ ਆਪੇ ਤਪ ਤਾਪੈ ਲਾਇ ਤਾਰੀ. [ ਗਉੜੀ ਮ: ੪ ]

---

* ਸ਼ਿਵਜੀ. † ਕਾਰਤਿਕੇਯ, ਖਟਮੁਖ. ‡ ਦੇਵਤਾ. § ਇੰਦ੍ਰ.

⊥ ਇਕ ਕੋ ਬਹੁਤ ਰੀਤਿ ਕਹਿ ਜਹਾਂ। ਅਲੰਕਾਰ ਉੱਲੇਖ ਤਹਾਂ.
੧੬੦. [ ਗਰਬਗੰਜਨੀ ]

SIKHBOOKCLUB.COM

(੪) ਕਹੂੰ ਜਟਾਧਾਰੀ ਕਹੂੰ ਕੰਠੀ ਧਰੇ ਬ੍ਰਮਚਾਰੀ
ਕਹੂੰ ਜੋਗਸਾਧੀ ਕਹੂੰ ਸਾਧਨਾ ਕਰਤ ਹੋ,
ਕਹੂੰ ਕਾਨ ਫਾਰੇ ਕਹੂੰ ਡੰਡੀ ਹ੍ਵੈ ਪਧਾਰੇ, ਕਹੂੰ
ਫੂਕ ਫੂਕ ਪਾਇਨ ਕੋ ਪ੍ਰਿਥੀ ਪੈ ਧਰਤ ਹੋ,
ਕਤਹੂੰ ਸਿਪਾਹੀ ਹ੍ਵੈ ਕੇ ਸਾਧਤ ਸਿਲਾਹਨ ਕੋ*
ਕਹੂੰ ਛਤ੍ਰੀ ਹ੍ਵੈਕੈ ਅਰਿ ਮਾਰਤ ਮਰਤ ਹੋ,
ਕਹੂੰ ਭੂਮਿਭਾਰ ਕੋ ਉਤਾਰਤ ਹੋ ਮਹਾਰਾਜ!
ਕਹੂੰ ਭਵ ਭੂਤਨ ਕੀ ਭਾਵਨਾ ਭਰਤ ਹੋ.

[ ਅਕਾਲ ਉਸਤਤਿ ]

(੫) ਸਤਿਗੁਰੁ ਪਾਰਸ ਪਰਸਕੈ ਚੰਦਨ ਕਰੈ ਮਨੂਰ ਮਲੀਣਾ,
ਸਤਿਗੁਰੁ ਬਾਵਨਚੰਦਨੋ ਬਾਂਸ ਸੁਵਾਸ ਕਰੈ ਲਾਖੀਣਾ,
ਸਤਿਗੁਰੁ ਪੂਰਾ ਪਾਰਿਜਾਤ ਸਿੰਮਲ ਸਫਲਕਰੈ ਸੰਗਲੀਣਾ,
ਮਾਨਸਰੋਵਰ ਸਤਿਗੁਰੂ ਕਾਗਹੁ ਹੰਸ ਜਲਹੁ ਦੁਧ ਪੀਣਾ,
ਗੁਰੁ ਤੀਰਥ ਦਰਿਆਉ ਹੈ ਪਸ਼ੂ ਪਰੇਤ ਕਰੈ ਪਰਬੀਣਾ,
ਸਤਗੁਰ ਬੰਦੀਛੋੜ ਹੈ ਜੀਵਨਮੁਕਤ ਕਰੈ ਓਡੀਣਾ,
ਗੁਰਮੁਖਿ ਮਨ ਅਪਤੀਜ ਪਤੀਣਾ. [ ਭਾਈ ਗੁਰੁਦਾਸ ਜੀ ]

(੬) ਸੋਭਾ ਹੂੰ ਕੇ ਸਾਗਰ ਨਵਲ ਨੇਹ ਨਾਗਰ ਹੈਂ
ਬਲ ਭੀਮ ਸਮ ਸੀਲ ਕਹਾਂ ਲੌ ਗਨਾਇਯੇ,
ਭੂਮਿ ਕੇ ਵਿਭੂਖਨ ਜੁ ਦੂਖਨ ਕੇ ਦੂਖਨ
ਸਮੂਹ ਸੁਖ ਹੂੰ ਕੇ ਸੁਖ ਦੇਖੇ ਤੇ ਅਘਾਇਯੇ,
ਹਿੰਮਤ ਨਿਧਾਨ ਆਨ ਦਾਨ ਕੋ ਬਖਾਨੇ ਜਾਨ
"ਆਲਮ" ਤਮਾਮ ਜਾਮ ਆਠੌਂ ਗੁਨ ਗਾਇਯੇ,
ਪ੍ਰਬਲ ਪ੍ਰਤਾਪੀ ਪਾਤਸ਼ਾਹ ਗੁਰੁ ਗੋਬਿੰਦ ਜੀ
ਭੋਜ ਕੀ ਸੀ ਮੌਜ ਤੇਰੇ ਰੋਜ ਰੋਜ ਪਾਇਯੇ.

[ ਆਲਮ, ਦਸ਼ਮੇਸ਼ ਜੀਦਾ ਹਜ਼ੂਰੀ ਕਵਿ ]

---

* ਸ਼ਸਤ੍ਰਾਂ ਨੂੰ.


www.sikhbookclub.com

(੭) ਬਿਧਿ ਸੇ ਵੈਰਾਗਪ੍ਰਦ ਹਰਿ ਸੇ ਗਯਾਨਪਾਲ
ਸਿਵ ਸੇ ਵਿਕਾਰਨਾਸ ਸਤਗੁਰੁ ਦਾਸ ਕੇ,
ਸੀਤਕਰ* ਜੈਸੇ ਸੀਤ ਕਰ ਸੁ ਵਿਸਾਗਨਿ ਤੇ†
ਤਿਮਰਹਰਨ‡ ਸੇ ਤਿਮਰ ਮੋਹ ਫਾਸ ਕੇ,
ਧਾਮ ਰਿਦੇ ਸ਼ੁੱਧ ਮੱਧ ਦੀਪਕ ਸੇ ਦੀਪਤ ਹੈਂ
ਮਾਯਾ ਭਿੰਨ ਜੀਵ ਕੋ ਦਿਖਾਵੈਂ ਸੁਪ੍ਰਕਾਸ਼ ਕੇ,
ਚਰਨ ਸਰਨ ਕਰ ਪਰਨ ਹਰਨ ਡਰ
ਤ੍ਾਰਨ ਤਰਨ ਅਰਨਵ§ ਭਵ ਨਾਸ ਕੇ. [ਨਾਨਕਪ੍ਰਕਾਸ਼]

(੮) ਵੋਧ⁑ ਮੇ ਵਿਦੇਹ ਯੁੱਧ ਕ੍ਰੁਧ ਮੱਧ ਰਾਮ ਚੰਦ
ਸਿੱਖ ਤਾਰਬੇ ਕੋ ਭਵ ਸਿੰਧੁ ਤੇ ਜਹਾਜ ਹੈਂ,
ਕਰੁਣਾ ਨਿਧਾਨ ਮੇ ਵਿਸਨੁ ਪਰਮਾਨ ਮਨ
ਕੀਰਤਿ ਪ੍ਰਕਾਸ਼ਬੇ ਕੋ ਸੋਈ ਦ੍ਵਿਜਰਾਜ:: ਹੈਂ,
ਪ੍ਰਗਟ ਪ੍ਰਤਾਪ ਮੇ ਪ੍ਰਚੰਡ ਮਾਰਤੰਡ△ ਬਡੇ
ਸੋਭਾ ਸਭ ਲੇਬੇ ਕੋ ਸੁਹਾਂਯ ਸੁਰਰਾਜ ਹੈਂ,
ਧੀਰਜ ਧਰਨ ਕੋ ਧਰਨਿ ਰੂਪ ਬੀਰ ਬਰ
ਸ਼੍ਰੀ ਹਰਿ ਗੋਬਿੰਦ ਸੁਖਕੰਦ ਹ੍ਵੈ ਵਿਰਾਜ ਹੈਂ.
[ਗੁਰੁਪ੍ਰਤਾਪ ਸੂਰਯ]

(੯) ਮੱਛਰੁ ਕੱਛ ਵਰਾਹ ਨਰੀਹਰ□
ਵਾਮਨ ਬੁੱਧ ਬਨਜੋ ਸੁਖਦਾਨਕ,
ਰੇਣੁਕਾ ਨੰਦਨ+ ਔ ਰਘੁਨੰਦਨ
ਨੰਦ ਕੋ ਨੰਦਨ ਹ੍ਵੈ ਵ੍ਰਜ ਬਾਨਕ,
ਕੋਊ ਕਹੈ ਕਲਿਕੀ ਕਵਿ ਦਾਸ ਜੂ∴

---

* ਚੰਦ੍ਰਮਾ. † ਵਿਸਯ ਰੂਪ ਅਗਨਿ ਤੋਂ. ‡ ਸੂਰਯ.
§ ਸਮੁੰਦ੍ਰ. ⁑ ਗਯਾਨ. :: ਚੰਦ੍ਰਮਾਂ. △ ਸੂਰਯ.
□ ਨਰਸਿੰਘ. + ਪਰਸ਼ੁਰਾਮ. ∴ ਰਾਮਦਾਸ ਜੀ. ਇਹ ਪਟਿਆਲਾ ਨਿਵਾਸੀ ਬਾਬਾ ਰਾਮ ਦਾਸ ਜੀ ਹੋਨ, ਜੋ ਕਾਵਯ ਦੇ ਪੂਰੇ ਪੰਡਿਤ ਸੇ. ਇਨਾ ਦੀ ਛਾਪ "ਦਾਸ" ਹੈ.

SIKHBOOKCLUB.COM

ਮੋ ਮਨ ਮੇ ਗਤਿ ਯੌਂ ਪਰਮਾਨਕ,
ਕੇਵਲ ਦਾਸ ਉਧਾਰਨ ਕੇ ਹਿਤ
ਧਾਰਤ ਰੂਪ ਸਬੈ ਗੁਰੁ ਨਾਨਕ. [ਗੁਰਪ੍ਰਤਾਪ ਸੂਰਜ ਪ੍ਰਕਾਸ਼]

(੧੦) ਦੈਵੀਗੁਨ ਦੇਵ ਕੇ ਪ੍ਰਤਾਪ ਕੋ ਬਢਾਵੈ ਬੇਗ
ਸ਼ੁੰਭ ਸੇ ਪ੍ਰਮਾਦ ਕੋ ਵਿਦਾਰੈ ਸ਼ੰਭੁਦਾਰਾ§ ਸੀ,
ਦਾਤੀ ਪਾਤਸ਼ਾਹੀ ਕੀ ਸੁਰਾਹੀ ਸੀ ਪਯੂਖ ਪੂਰੀ
ਤਾਂਬੇ ਚੀਤ ਸਜਾਹੀ ਕੋ ਇਲਾਹੀ ਖ਼ਾਕ ਪਾਰਾ ਸੀ,
ਤੀਨੋ ਤਾਪ ਸਾਪਨ ਕੇ ਝਾਪਨ ਕੋ ਜਾਪਨ ਸੀ
ਪਾਪ ਕਲਾ ਕਾਪਨ ਕੋ ਭਾਰੀ ਦਾਂਤ ਆਰਾ ਸੀ,
ਕਾਮ ਸੇ ਪ੍ਰਚੰਡ ਅਜਾਪੂਤਨ ਕੇ ਕਾਟਬੇਕੋ
ਸਿੱਖੀ ਜੋ ਅਕਾਲ ਕੀ ਸੁ ਤਿੱਖੀ ਤੇਗ ਧਾਰਾ ਸੀ.
( ਸਿੱਖੀ ਪ੍ਰਭਾਕਰ )

(੧੧) ਵੈਰੀ ਮ੍ਰਿਗ ਝੁੰਡਨ ਕੇ ਬੀਚ ਮੇ ਵਿਰਾਜੈਂ ਸਿੰਘ
ਲਾਜੈਂ ਪਾਕਸਾਸਨ:: ਸੇ ਭਾਜੈਂ ਤੇਜ ਭਾਲ ਕੇ,
ਪੂਰੇ ਪ੍ਰੇਮ ਦੱਛ ਲੱਛ ਗੁਨੋਂ ਕੇ ਖ਼ਜਾਨੇ ਸ੍ਵੱਛ
ਰੱਛਕ ਪ੍ਰਤੱਛ ਅੱਛ ਕੇਸ਼ਰੀ ਨਿਹਾਲਕੇ,
ਆਸ਼ਕ ਹੈਂ ਗੁਨੀ ਪੈ ਪ੍ਰਕਾਸ਼ਕ ਪ੍ਰਮੋਦ ਭਾਰੇ
ਸੰਤ ਪੈ ਨਿਵਾਸਕ ਵਿਨਾਸਕ ਦੁਕਾਲ ਕੇ,
ਦੀਨ ਦੁਨੀ ਮਾਲਕ ਔ ਪਾਲਕ ਹੈਂ ਦੀਨਨ ਕੇ
ਗਾਲਕ ਗਨੀਮਨ ਕੇ ਬਾਲਕ ਅਕਾਲ ਕੇ.
[ ਸਿੱਖੀਪ੍ਰਭਾਕਰ ]

(੧੨) ਆਠੋਂ ਜਾਮ ਹਾਥ ਰਾਖੈਂ ਤੇਜ਼ ਸ਼ਮਸ਼ੇਰਨ ਪੈ
ਦੁਜੱਨ ਬਟੇਰਨ ਪੈ ਧਾਵੈਂ ਬੇਗ ਬਾਜ ਕੇ,
ਭੂਪਨ ਕੇ ਭੂਪ ਰੂਪ ਕਾਮ ਸੇ ਛਬੀਲੇ ਛੈਲ
ਆਛੇ ਜਗਦੀਸ਼ ਜੋ ਬਨਾਏ ਖ਼ੂਬ ਸਾਜ ਕੇ,

---

§ ਦੁਰਗਾ. :: ਇੰਦ੍ਰ.


www.sikhbookclub.com

ਗਜਾਨੀ ਮਿਥਲੇਸ਼* ਹੂੰ ਤੇ ਬੇਸ਼ ਔ ਮਹੇਸ਼ ਧਜਾਨੀ
ਕੇਸ਼ਰੀ ਨਿਹਾਲ ਦਾਨੀ ਲਾਖੋਂ ਹੀ ਸਮਾਜ ਕੇ,
ਏਈ ਰੱਛਵਾਰ ਹੈਂ ਹਮਾਰੇ ਤੋ ਸੁਮੀਤ ਭਾਰੇ
ਪਜਾਰੇ ਗੁਰੁਬਾਨੀ ਕੇ ਦੁਲਾਰੇ ਮਹਾਰਾਜ ਕੇ.

[ ਸਿੱਖੀ ਪ੍ਰਭਾਕਰ ]

(੧੩) ਦੇਖੋਂ ਸੁਲਤਾਨ ਪੁਰ ਗ੍ਰਿਹੀ ਔ ਵਜਾਪਾਰੀ ਭਾਰੀ
ਲਾਲੋ ਘਰ ਮਾਹਿਂ ਬ੍ਰਮਚਾਰੀ ਕੇ ਸਰੂਪ ਹੈ,
ਮੱਕੇ ਮਾਂਹਿ ਹਾਜੀ ਅਰੁ ਕਾਜੀ ਹੈ ਮਦੀਨੇ ਵਿਖੇ
ਕਾਸ਼ੀ ਬੀਚ ਬੈਠਜੋ ਬਨ ਪੰਡਿਤ ਅਨੂਪ ਹੈ,
ਅਚਲਵਟਾਲੇ ਯੋਗਿਰਾਜ ਮੁਹਿ ਭਾਸਤ ਹੈ
ਦੇਖਜੋ ਕਰਤਾਰਪੁਰ ਭੂਪਨ ਕੋ ਭੂਪ ਹੈ,
ਯੱਦਪਿ ਹੈ ਰੂਪ ਰੰਗ ਰਹਿਤ ਅਰੂਪ ਬਾਬਾ
ਤੱਦਪਿ ਵ੍ਰਿਜੇਸ਼ ਆਂਖ ਦੇਖੈ ਸਭ ਰੂਪ ਹੈ.

(੧੪) ਲੈਕਰ ਦੁਤਾਰਾ ਗਾਵੈ ਸਿੱਖਨ ਮੇ ਵਾਰ ਆਸਾ
ਪਕੜ ਦੁਧਾਰਾ ਬਾਹੈ ਸ਼ਤ੍ਰੂ ਸਿਰ ਆਰਾ ਹੈ,
ਕੜਛਾ ਲੈ ਹਾਥ ਬਰਤਾਵਤ ਅਤੁੱਟ ਦੇਗ
ਕਠਿਨ ਕੋਦੰਡ† ਬਾਣ ਵੇਧ ਕਰੈ ਪਾਰਾ ਹੈ,
ਭਕ੍ਤਿ ਗਜਾਨ ਪ੍ਰੇਮ ਔ ਵੈਰਾਗ ਕੀ ਸੁਨਾਵੈ ਕਥਾ
ਚੜ੍ਹਕੈ ਤੁਰੰਗ ਜੰਗ ਦੇਵੈ ਲਲਕਾਰਾ ਹੈ,
ਤਤ੍ਵਗਜਾਨੀ ਦਾਨੀ ਯੋਧਾ ਗ੍ਰਿਹੀ ਤਜਾਗੀ ਗੁਰੂ ਚੇਲਾ
ਵਾਹਵਾਹ! ਧੰਨਧੰਨ! ਜਨਕ‡ ਹਮਾਰਾ ਹੈ.

## ਅਸੰਗਤਿ (ਅਨਮੇਲ)

### ਕਾਰਣ ਅਰੁ ਕਾਰਯ ਦਾ ਭਿੰਨ ਸਥਾਨਾਂ

---

* ਮਿਥਲਾਪਤਿ. ਜਨਕ. † ਧਨੁਖ. ‡ਪਿਤਾ ਕਲਗੀਧਰ.

 www.sikhbookclub.com

ਵਿਖੇ ਵਰਣਨ ਕਰੀਯੇ, ਤਦ "ਅਸੰਗਤਿ" ਅਲੰਕਾਰ ਹੈ.§ ਉਦਾਹਰਣ—

ਪ੍ਰੇਮ ਮੱਤ ਮਰਦਾਨਾ ਗਾਵੈ,
ਸ਼੍ਰੋਤਾ ਸੁਨਤ ਭੂਲ ਸੁਧ ਜਾਵੈ.

ਮੱਤਤਾ ਮਰਦਾਨੇ ਵਿਖੇ ਹੋਈ ਅਰ ਸੁਧ ਭੁੱਲੀ ਸ਼੍ਰੋਤਾ ਦੀ.

(ਅ) ਜੋ ਵਸਤੁ ਜਿਸ ਥਾਂ ਹੋਣੀ ਚਾਹੀਯੇ ਉਸ ਨੂੰ ਉਸ ਥਾਂ ਨਾਂ ਰੱਖ ਕੇ, ਅਯੋਗ ਥਾਂ ਆਰੋਪਣਾ, "ਅਸੰਗਤਿ" ਦਾ ਦੂਜਾ ਰੂਪ ਹੈ.* ਉਦਾਹਰਣ-

ਵੈਦ ਦਵਾ ਦੀਨੀ ਸੁਖਦ ਦੁਖੀਆ ਪੁਰੁਸ਼ ਨਿਹਾਰ,
ਆਖੇਂ ਕੀ ਫਾਕੀ ਕਰੀ, ਫਾਕੀ ਆਂਖਨ ਡਾਰ.

[ ਅਲੰਕਾਰ ਸਾਗਰ ਸੁਧਾ ]

(ੲ) ਕਾਰਯ ਆਰੰਭ ਕਰੀਏ ਕਿਸੇ ਹੋਰ ਪ੍ਰਯੋਜਨ ਲਈਂ, ਅਰੁ ਉਸ ਦਾ ਫਲ ਹੋਵੇ ਉਸ ਤੋਂ ਉਲਟ, ਐਸਾ ਵਰਣਨ "ਅਸੰਗਤਿ" ਦਾ ਤੀਜਾ ਰੂਪ ਹੈ.† ਉਦਾਹਰਣ—

---

§ ਹੇਤੁ ਅਨਤ ਹੀ ਹੋਯ ਜਹਿਂ ਕਾਜ ਅਨਤ ਹੀ ਹੋਯ,
ਤਹਾਂ ਅਸੰਗਤਿ ਕਹਿਤ ਹੈਂ ਭੂਸ਼ਣ ਸੁਮਤਿ ਸਮੋਯ. [ਸ਼ਿਵਰਾਜ ਭੂਸ਼ਣ]

* ਔਰ ਠੌਰ ਕਰਣੀਯ ਜੋ ਕਰਤ ਔਰ ਹੀ ਠੌਰ. [ਲਲਿਤ ਲਲਾਮ]

† ਕਰਣ ਲਗੈ ਜੋ ਕਾਜ ਕਹੁ ਤਾਂਤੇ ਹੋਯ ਵਿਰੁੱਧ. [ਲਲਿਤ ਲਲਾਮ]


www.sikhbookclub.com

ਬਲਿ ਪੋਤਾ ਪ੍ਰਹਲਾਦ ਦਾ ਇੰਦ੍ਰਪੁਰੀ ਦੀ ਇੱਛ ਇਛੰਦਾ,
ਕਰ ਸੰਪੂਰਣ ਜੱਗ ਸੌ ਇੱਕ ਇਕੋਤਰ ਜੱਗ ਕਰੰਦਾ,
ਇੰਦ੍ਰਾਸਣ ਨੋ ਪਰਹਰੇ ਜਾਇ ਪਾਤਾਲ ਸੁ ਹੁਕਮੀਬੰਦਾ.

[ ਭਾਈ ਗੁਰੁਦਾਸ ਜੀ ]

## ਅਸੰਭਵ (ਨਾ ਹੋਣ ਯੋਗ)

ਅਣਬਣ ਬਾਤ ਦਾ ਹੋਣਾ, ਅਰਥਾਤ ਨਾਮੁਮਕਿਨ ਦਾ ਬਣਜਾਣਾ, ਜਿਸ ਉਕਤਿ ਵਿਖੇ ਸਿੱਧ ਕਰੀਏ, ਇਹ "ਅਸੰਭਵ" ਅਲੰਕਾਰ ਹੈ.‡ ਉਦਾਹਰਣ—

ਮਸਕੰ§ ਭਗਨੰਤਿ ਸੈਲੰ
ਕਰਦਮੰ ਤਰੰਤਿ ਪਪੀਲਕਹ,⁘
ਸਾਗਰੰ ਲਘੰਤਿ ਪਿੰਗੰ
ਤਮ ਪਰਗਾਸ ਅੰਧਕਹ,
ਸਾਧ ਸੰਗੇਣ ਸਿਮਰੰਤਿ ਗੋਬਿੰਦ
ਸਰਣ ਨਾਨਕ ਹਰਿ ਹਰਿ ਹਰੇ.

[ ਸਲੋਕ ਸਹਸਕ੍ਰਿਤੀ ਮ: ੫ ]

(੨) ਆਦਿ ਤਿਮਰਲੰਗ ਤੇ ਅਨੇ ਪਾਤਸ਼ਾਹ ਭਏ
ਕੇਤੀ ਕੁਲ ਬੀਤ ਗਈ ਅਮਲ ਚਲਾਇ ਕੈ,
ਦੇਸ਼ ਤੇ ਵਿਦੇਸ਼ ਚਾਰੋਂ ਚੱਕ ਸਭ ਨਿਵੇਂ ਆਯ
ਕਹੂੰ ਨ ਮਵਾਸੀ ਭਟ ਦੀਯੇ ਵਿਚਲਾਯ ਕੈ,

---

‡ ਅਨ ਹੂਬੇ ਕੀ ਬਾਤ ਕਛੁ ਪ੍ਰਗਟ ਭਈ ਸੀ ਜਾਨ,
ਤਹਾਂ ਅਸੰਭਵ ਵਰਣਿਯੇ ਸੋਈ ਨਾਮ ਬਖਾਨ. [ ਸ਼ਿਵਰਾਜ ਭੂਸਣ ]

§ ਮੱਛਰ. ⁘ ਕੀੜੀ.

 www.sikhbookclub.com

ਅਨਗਨ ਸੇਨ ਕੋਸ਼ ਦੀਰਘ ਦੁਰਗ ਭਾਰੀ
ਰਾਜ ਕੋ ਸਮਾਜ ਕੌਨ ਸਕੈ ਸੁ ਗਿਨਾਯਕੈ,
ਸ੍ਰੀ ਗੁਬਿੰਦ ਸਿੰਘ ਏ ਸੁਰੂਪ ਪੰਥ ਖ਼ਾਲਸਾ ਕੇ
ਕੌਨ ਜਾਨੈ ਦੇਂਗੇ ਬਾਦਸ਼ਾਹਤ ਖਪਾਯਕੈ.

[ਗੁਰੁਪ੍ਰਤਾਪ ਸੂਰਯ]

(੩) ਪੇਟ ਬਜਾਵਤ ਛੁਧਾ ਦੁਖ ਸ੍ਰੀ ਗੁਰੁ ਕੇ ਸਮੁਹਾਯ,
ਕੋ ਜਾਨਤ ਥੋ ਭੂਲ ਕੋ ਦੇਸ਼ਨ ਪੰਤਿ ਹ੍ਵੈ ਜਾਯ.

(੪) ਸ਼ੂਦ੍ਰ ਨੀਚ ਬਲ ਬੁਧਿ ਬਿਨਾ ਸੰਪਤਿ ਹੀਨ ਸਮਾਜ,
ਕੋ ਜਾਨਤ ਥੋ ਦਸਮ ਗੁਰੁ ਦੇਵੇਂਗੇ ਤਿਨ ਰਾਜ.

## ਅਖਰਾਂ ਦੇ ਸਥਾਨ

**ਦੇਖੋ, ਚਿਤ੍ਰ ਅਲੰਕਾਰ ਦਾ ਅੰਗ (ਅ).**

**ਅਹਿਤ ਨਿਮਿੱਤਾ** ਦੇਖੋ, ਵਿਸ਼ੇਸੋਕ੍ਤਿ (ਸ).

## ਅਤਦਗੁਣ (ਨਾ ਤਿਸ ਦਾ ਗੁਣ)

ਜਿਸ ਥਾਂ ਸੰਗਤਿ ਦਾ ਕੁਛ ਅਸਰ ਨਾ ਹੋਵੇ, ਅਰਥਾਤ ਆਪਣਾ ਹੀ ਗੁਣ ਜਯੋਂ ਕਾ ਤਯੋਂ ਰਹੇ, ਐਸਾ ਕਥਨ "ਅਤਦਗੁਣ" ਅਲੰਕਾਰ ਹੈ.*

ਉਦਾਹਰਣ—

(੧) ਜੈਸੇ ਪਾਹਨ ਜਲ ਮਹਿ ਰਾਖਿਓ ਭੇਦੈ ਨਹਿ ਤਿਹ ਪਾਨੀ,
ਤੈਸੇਹੀ ਤੁਮ ਤਾਹਿ ਪਛਾਨੋ ਭਗਤਿਹੀਨ ਜੋ ਪ੍ਰਾਨੀ.

[ ਬਿਲਾਵਲ ਮ: ੯ ]

---

* ਜਹਿਂ ਸੰਗਤਿ ਤੇ ਔਰ ਕੋ ਗੁਣ ਕਛੂਕ ਨਹਿਂ ਲੇਤ,
ਤਾਂਹਿ ਅਤਦਗੁਣ ਕਹਿਤ ਹੈਂ ਭੂਸਣ ਸੁਕਵਿ ਸਚੇਤ. [ਸ਼ਿਵਰਾਜ ਭੂਸਣ]

SIKHBOOKCLUB.COM

(੨) ਪਾਥਰ ਕਉ ਬਹੁਰ ਨੀਰ ਪਵਾਇਆ,
ਨਹਿ ਭੀਗੈ ਅਧਿਕ ਸੂਕਾਇਆ,
ਖਟ ਸਾਸਤ੍ਰ ਮੂਰਖੈ ਸੁਨਾਇਆ,
ਜੈਸੇ ਦਹਦਿਸ ਪਵਨ ਝੁਲਾਇਆ. [ਭੈਰਉ ਮ: ੫ ]

(੩) ਕਾਜਰ ਕੋਠਿ ਮਹਿ ਭਈ ਨ ਕਾਰੀ
ਨਿਰਮਲ ਬਰਨ ਬਨਿਓ ਰੀ. [ ਆਸਾ ਮ: ੫ ]

(੪) ਸਾਚਿ ਰਤੇ ਭਗਤ ਇਕਰੰਗੀ
ਦੂਜਾ ਰੰਗ ਨ ਕੋਈ. [ ਸੂਹੀ ਛੰਤ ਮ: ੩ ]

(੫) ਜਿਉ ਜਲ ਮਹਿ ਕਮਲ ਅਲਿਪਤੋ ਵਰਤੈ
ਤਿਉਂ ਵਿਚੇ ਗਿਰਹ ਉਦਾਸ. (ਰਾਮਕਲੀਵਾਰ੧ ਮ:੩)

(੬) ਸੰਤ ਨ ਛਾਡੇ ਸੰਤਈ ਜਉ ਕੋਟਿਕ ਮਿਲਹਿ ਅਸੰਤ,
ਮਲਿਆਗਰ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ.
[ ਸਲੋਕ ਕਬੀਰ ਜੀ ]

(੭)ਸੂਰ ਸਜਾਮ ਪ੍ਰਭੁ ਕਾਰੀ ਕਮਰੀਆ ਚਢਤ ਨ ਦੂਜੋ ਰੰਗ.
[ ਸਾਰੰਗ ਸੂਰਦਾਸ ]

(੮) ਬਾਵਨ ਚੰਦਨ ਆਖੀਐ
ਬਹਿਲੇ ਬਿਸੀਅਰ ਤਿਸ ਲਪਟਾਹੀਂ,
ਜਯੋਂ ਜਲ ਕਮਲ ਅਲਿਪ ਹੈ
ਘਰਬਾਰੀ ਗੁਰੁਸਿੱਖ ਤਿਵਾਂਹੀ. [ਭਾਈ ਗੁਰਦਾਸ ਜੀ]

## ਅਤਿਸ਼ਯੋਕ੍ਤਿ. ਦੇਖੋ, ਅਤ੍ਯੁਕ੍ਤਿ.

## ਅਤੁਲ੍ਯ ਯੋਗਿਤਾ

ਉਪਮੇਯ ਉਪਮਾਨ ਆਦਿ ਦੇ ਧਰਮਾਂ ਦੀ
ਨਾ ਹੋਵੇ ਸਮਾਨ ਯੋਗਯਤਾ ਜਿਸ ਵਿੱਚ, ਸੋ

 www.sikhbookclub.com

"ਅਤੁਲਜ ਯੋਗਿਤਾ" ਅਲੰਕਾਰ ਹੈ.* ਇਹ ਤੁਲਜ ਯੋਗਿਤਾ ਤੋਂ ਵਿਰੁੱਧ ਹੈ. ਉਦਾਹਰਣ—

ਥਾਕੇ ਨੈਨ ਸ੍ਰਵਨ ਸੁਨ ਥਾਕੇ, ਥਾਕੀ ਸੁੰਦਰ ਕਾਇਆ,
ਜਰਾ ਹਾਕ ਦੀ ਸਭਮਤਿ ਥਾਕੀ, ਏਕ ਨ ਥਾਕਸਿ ਮਾਇਆ.
[ ਸੂਹੀ ਕਬੀਰ ]

ਗਿਰਿ ਬਸੁਧਾ ਜਲ ਪਵਨ ਜਾਇਗੋ
ਇਕ ਸਾਧੂ ਬਚਨ ਅਟਲਾਧਾ,
ਅੰਡ ਬਿਨਾਸੀ ਜੇਰ ਬਿਨਾਸੀ
ਉਤਭੁਜ ਸੇਤ ਬਿਨਾਧਾ,
ਚਾਰ ਬਿਨਾਸੀ ਖਟਹ ਬਿਨਾਸੀ
ਇਕ ਸਾਧੂ ਬਚਨ ਨਿਹਚਲਾਧਾ,
ਦ੍ਰਿਸਟਿਮਾਨ ਹੈ ਸਗਲ ਬਿਨਾਸੀ,
ਇਕ ਸਾਧੂ ਬਚਨ ਆਗਾਧਾ. [ ਸਾਰੰਗ ਮ: ੫ ]

SIKHBOOKCLUB.COM

ਮੈਲਾ ਬ੍ਰਹਮਾ ਮੈਲਾ ਇੰਦੁ,
ਰਵਿ ਮੈਲਾ ਮੈਲਾ ਹੈ ਚੰਦੁ,
ਮੈਲਾ ਮਲਤਾ ਇਹੁ ਸੰਸਾਰ,
ਇਕ ਹਰਿ ਨਿਰਮਲ ਜਾਕਾ ਅੰਤ ਨ ਪਾਰ.
[ ਭੈਰਉ ਕਬੀਰ ]

## ਅਤ੍ਯੁਕ੍ਤਿ

## (ਬਹੁਤ ਵਧਕੇ ਕਹਿਣਾ-ਮੁਬਾਲਿਗ਼ਾ)

## ਬਾਤ ਨੂੰ ਬਹੁਤ ਵਧਾਕੇ ਝੂਠੀ ਕਲਪਣਾ

---

*"ਤੁਲਜ ਯੋਗਿਤਾ ਜਹਾਂ ਨ ਹੋਈ। ਜਾਨ ਅਤੁਲਜ ਯੋਗਿਤਾ ਸੋਈ."
[ ਜਸਵੰਤ ਜਸੋਭੂਸਣ ]

 www.sikhbookclub.com

ਨਾਲ ਵਰਣਨ ਕਰਨਾ "ਅਤ੍ਯੁਕ੍ਤਿ" ਅਲੰਕਾਰ ਹੈ. ਇਸ ਦਾ ਨਾਮ "ਅਤਿਸ਼ਯੋਕ੍ਤਿ" ਭੀ ਹੈ*

ਉਦਾਹਰਣ—

(੧) ਤਹਾਂ ਸਤ੍ਰ ਕੇ ਭੀਮ ਹਸ੍ਤੀ ਚਲਾਏ,
ਫਿਰੈਂ ਮੱਧ ਗੈਣੰ ਅਜੋ ਲੌ ਨ ਆਏ. [ਗਜ਼ਾਨ ਪ੍ਰਬੰਧ]

(੨) ਧੂਰਿ ਉਡੀ ਖੁਰ ਪੂਰਨ ਤੇ
ਥਲ ਊਰਧ ਹ੍ਵੈ ਰਵਿ ਮੰਡਲ ਛਾਏ,
ਮਾਨਹੁ ਫੇਰ ਰਚੇ ਬਿਧਿ ਲੋਕ ਧਰਾ
ਖਟ ਆਠ ਅਕਾਸ ਬਨਾਏ.†

[ ਦਸਮਗ੍ਰੰਥ ਚੰਡੀ ਚਰਿਤ੍ਰ ੧ ]

(੩) ਦੁੰਦਭੀ ਧੁੰਕਾਰ ਬਾਜੈ ਮਾਨੋ ਜਲਧਰ ਗਾਜੈ
ਰਾਜਤ ਨਿਸ਼ਾਨ ਭਯ ਭਾਨੁ ਛਿਪ ਜਾਤ ਹੈਂ,
ਹਾਥਿਨ ਕੇ ਹਲਕਾ ਹਜਾਰਨ ਗਨੇ ਕੋ ਹਯ
ਜਟਿਤ ਜਵਾਹਰ ਜੋ ਜਗਮਗ ਗਾਤ ਹੈਂ,
ਕੋਰ ਸਾਜੇ ਜੋਰ ਕਰ ਨਾਲਿਨ ਕੋ ਸ਼ੋਰ ਸੁਨ
ਸ਼ੰਕਤ ਸੁਰੇਸ਼ ਔ ਨਰੇਸ਼ ਬਿਲਖਾਤ ਹੈਂ,
ਹੰਸਰਾਮ ਕਹਤ ਬਿਰਾਜੋ ਜਿਨ ਭ੍ਰਾਜੋ
ਗੁਰੁ ਗੋਬਿੰਦ ਕੋ ਮਾਂਗੇ ਕਵਿਰਾਜ ਚਲੇ ਜਾਤ ਹੈਂ.

ਔਰ—

(੪) ਬਨ ਟੁੱਟਤ ਗਿਰਿ ਫਟਤ
ਛੁਟਤ ਧੀਰਜ ਸੁ ਧਰਨ ਤਨ,

---

* ਦਾਨ ਸ਼ੂਰਤਾ ਰੂਪ ਗੁਣ ਕਹਿਯੇ ਅਤਿ ਅਧਿਕਾਯ,
ਅਤ੍ਯੁਕ੍ਤੀ ਕੇ ਰੂਪ ਯਹ ਕਹੈਂ ਕਵੀ ਸਮੁਦਾਯ.

† ਇਸ ਥਾਂ ਉਤਪ੍ਰੇਕ੍ਸ਼ਾ ਅਤੇ ਅਤਿਸ਼ਯੋਕ੍ਤਿ ਹੋਣ ਕਰਕੇ ਉਭਯਾਲੰਕਾਰਤਾ ਹੈ.


www.sikhbookclub.com

ਦਿੱਗਜ ਦਿਗ ਕਲਮਲਿਤ
ਹਲਤ ਤਲ ਸ਼ੇਸਨਾਗ ਮਨ,
ਉਡਤ ਰੇਨੁ ਹਯ ਖੁਰਨ
ਸੂਰ ਬਰ ਕਹੂੰ ਲੁੱਕ ਗਯ,
ਭੱਭੀਛਨ ਭਰਹਰਤ
ਮੂੰਦ ਗਢ ਦ੍ਵਾਰ ਦੁਰਤ ਭਯ,
ਕਰ ਗਹਿ ਕ੍ਰਿਪਾਣ ਗੋਬਿੰਦ ਗੁਰੁ
ਜਬ ਸਲੋਹ ਪੱਖਰ ਸਜਤ,
ਹਲਚਲਤ ਤਿਹੂੰ ਪੁਰ ਚਕ੍ਰਵੈ
ਘਰਨਿ ਛਾਡ ਘਰ ਤੇ ਭਜਤ.

[ ਹੰਸਰਾਮ, ਦਸ਼ਮੇਸ਼ ਜੀ ਦਾ ਦਰਬਾਰੀ ਕਵਿ ]

(੫) ਚੌਕ ਪਰੇ ਧਨਦ* ਅਚਾਕ† ਅਲਕਾਵਤੀ‡ ਮੇ
ਕੰਪਨ ਸੁਰੇਸ਼ ਲਾਗੇ ਸ਼ੰਕ ਮਨ ਮਾਨੇ ਹੈਂ,
ਸ਼੍ਰੋਨ ਸੁਨ ਸ਼ੋਰ ਪਰੀ ਰੌਰ ਰਤਨਾਕਰ ਮੇ
ਪਰਤ ਨ ਜਾਨੇ ਪਾਰਿਜਾਤਕ ਪਰਾਨੇ ਹੈਂ,
ਸ਼ੇਖਰ ਸਰਾਹੈ ਕਾਮਧੇਨੁ ਕੀ ਕਰੈ ਕੋ ਬਾਤ
ਗੋਇ ਰਾਖੀ ਇੰਦਿਰਾ§ ਗੋਬਿੰਦ ਸਭ ਜਾਨੈ ਹੈਂ,
ਸਾਚੇ ਪਾਤਸ਼ਾਹ ਸ਼੍ਰੀ ਗੋਬਿੰਦ ਸਿੰਘ ਗੁਰੂ ਜੀ ਕੀ
ਦੇਖ ਦਾਨ ਧਾਰਾ ਧਾਰਾਧਰ:: ਸ਼ਰਮਾਨੇ ਹੈਂ.

[ ਗੁਰੁ ਪੰਚਾਸ਼ਿਕ੍ਰਾ ]

(੬) ਏਰੇ ਮੇਰੇ ਮੀਤ ਚਕ੍ਰਵਾਕ! ਤੂ ਵਿਚਾਰ ਚਿਤ
ਸੰਕਟ ਵਿਸਾਰ ਕਛੂ ਦੁੱਖ ਕੋ ਨ ਬਾਰ ਹੈ,
ਏਰੇ ਅਰਬਿੰਦ! ਤਜਾਗ ਚਿੰਤਾ ਅਤਿ ਨਿੰਦ
ਤੇਰੇ ਆਨੰਦ ਕੋ ਬ੍ਰਿੰਦ ਹੋਤ ਬੇਗ ਵਿਸਤਾਰ ਹੈ,

---

* ਕੁਬੇਰ. † ਅਚਾਨਕ. ‡ ਕੁਬੇਰ ਦੀ ਪੁਰ.. § ਲਕਮੀ. :: ਬੱਦਲ.

 www.sikhbookclub.com

ਕਹੈ ਤੋਖਹਰਿ ਹੈ ਨ ਨਿਸਿ ਅੰਧਕਾਰ ਯਹ
ਸ਼੍ਰੀ ਗੋਬਿੰਦ ਸਿੰਘ ਜੋ ਮੁਰਾਰਿ ਅਵਤਾਰ ਹੈ,
ਤਾਂਹਿਂ ਕੇ ਹਜ਼ਾਰ ਹਯ ਧਾਜੇ ਹੈਂ ਸ਼ਿਕਾਰ ਹੇਤ
ਵਾਂਕੀ ਧੂਰਿ ਧਾਰ ਸੋ ਅਪਾਰ ਅੰਧਕਾਰ ਹੈ.

[ ਤੋਖਹਰਿ ]

(੭) ਜੰਗ ਜਿਤਵੈਯਾ ਸ਼੍ਰੀ ਗੋਬਿੰਦ ਸਿੰਘ ਮਹਾਰਾਜ,
ਧਨੁ ਤੀਰ ਕਰ ਕਰ ਕਾਨ ਛੋਯ ਛੋਯ ਜਾਤ,
ਖੇਲਤ ਸ਼ਿਕਾਰ ਸੰਗ ਕਟਕ ਅਪਾਰ ਧਾਰ
ਕਰੈਂ ਮਾਰ ਮਾਰ ਜਹਾਂ ਜਹਾਂ ਜੋਯ ਜੋਯ ਜਾਤ,
ਗ੍ਵਾਲ ਕਵਿ ਕਹੈ ਜੈਸੇ ਬੋਝ ਗਡਬੱਡ ਭਏ
ਨਾਵ ਡਗਮਗੈ ਔ ਕਿਨਾਰੇ ਧੋਯ ਧੋਯ ਜਾਤ,
ਤੈਸੇ ਭੂਮਿ ਭਾਰ ਪਰੇ ਕਬੂ ਇਤ ਕਬੂ ਉਤ
ਕਬੂ ਜਿਤ ਕਿਤ ਨੀਚੀ ਊਚੀ ਹੋਯ ਹੋਯ ਜਾਤ.

[ਗੁਰੁ ਪੰਚਾਸ਼ਿਕਾ ]

SIKHBOOKCLUB.COM

## ਅਤ੍ਯੰਤਾਤਿਸ਼ਯੋਕ੍ਤਿ

## (ਬਹੁਤ ਹੀ ਵਧ ਕੇ ਕਹਿਣਾ)

**ਕਾਰਣ ਤੋਂ ਪਹਿਲਾਂ ਹੀ ਕਾਰਯ ਦਾ ਹੋਣਾ, ਜਿਸ ਉਕਤਿ ਵਿਖੇ ਵਰਣਨ ਕੀਤਾ ਜਾਵੇ, ਇਹ "ਅਤ੍ਯੰਤਾਤਿਸ਼ਯੋਕ੍ਤਿ" ਦਾ ਰੂਪ ਹੈ.***

**ਉਦਾਹਰਣ—**

---

* ਜਹਾਂ ਹੇਤੁ ਤੇ ਪ੍ਰਥਮ ਹੀ ਪ੍ਰਗਟ ਹੋਤ ਹੈ ਕਾਜ,
ਅਤ੍ਯੰਤਾਤਿਸ਼ਯੋਕ੍ਤਿ ਸੋ ਕਹਿਂ ਭੂਸ਼ਣ ਕਵਿਰਾਜ. [ਸ਼ਿਵਰਾਜ ਭੂਸ਼ਣ]

 www.sikhbookclub.com

(੧) ਪਹਿਲਾ ਪੂਤ ਪਿਛੈਰੀ ਮਾਈ,
ਬਾਹਰ ਬੈਲ ਗੋਨ ਘਰ ਆਈ [ ਆਸਾ ਕਬੀਰ ਜੀ ]

(੨) ਬਾਦਲ ਬਿਨ ਬਰਖਾ ਹੋਈ,
ਜਉ ਤਤੁ ਬਿਚਾਰੈ ਕੋਈ. [ ਸੋਰਠ ਨਾਮ ਦੇਵ ਜੀ ]

(੩) ਯੁੱਧ ਹੇਤੁ ਦਸਮੇਸ਼ ਜਬ ਕਸੀ ਕਮਰ ਕਿਰਪਾਨ,
ਜਗ ਦੁਖ ਦਾਯਕ ਸਤ੍ਰ ਗਣ ਤੂਰਤ ਭਏ ਬਿਨ ਪ੍ਰਾਣ.

## ਅਧਰ ਵਿਹੀਨਾ

### ਦੇਖੋ, ਚਿਤ੍ਰ ਅਲੰਕਾਰ ਦਾ (ਅ)

## ਅਧਿਕ (ਬਹੁਤ—ਜ਼ਾਦਾ)

ਆਧੇਯ ਦੇ ਮੁਕਾਬਲੇ ਆਧਾਰ ਦੀ ਅਧਿਕਤਾ ਕਹਿਣੀ, "ਅਧਿਕ" ਅਲੰਕਾਰ ਹੈ. *

ਉਦਾਹਰਣ—

(੧) ਰੋਮ ਰੋਮ ਵਿਚ ਰੱਖਿਓਨ
ਕਰ ਬ੍ਰਹਮੰਡ ਕਰੋੜ ਸ਼ੁਮਾਰਾ. (ਭਾਈ ਗੁਰੁਦਾਸ ਜੀ)

ਆਧੇਯ ਬ੍ਰਹਮੰਡ ਨਾਲੋਂ ਰੋਮ ਆਧਾਰ ਦੀ ਅਧਿਕਤਾ ਕਹੀ.

(੨) ਆਦਿ ਅੰਤ ਹੀਨ ਜਗ ਕਰਤਾ ਮਹਾਨ ਨਾਥ
ਗੁਰੁਮੁਖ ਚਿੱਤ ਮੇ ਨਿਵਾਸ ਸਦਾ ਕਰਤੋ.

ਕਰਤਾਰ ਆਧੇਯ ਨਾਲੋਂ, ਗੁਰੁਮੁਖ ਦਾ ਚਿੱਤ ਆਧਾਰ, ਵਡਾ ਵਰਣਨ ਕੀਤਾ.

---

*ਜਹਿ ਅਧੇਯ ਤੇ ਅਧਿਕ ਅਧਾਰ,
ਭੂਸ਼ਣ ਅਧਿਕ ਸੁ ਤਾਹਿ ਵਿਚਾਰ. [ ਗਤਬ ਰੀਜਨੀ ]


www.sikhbookclub.com

**ਅਨਨ੍ਯ** (ਅਨ– ਨਹੀ, ਅਨ੍ਯ– ਸੰਬੰਧ)

ਉਪਮੇਯ ਤੋਂ ਭਿੰਨ ਹੋਰ ਕੋਈ ਉਪਮਾਨ ਨਾ ਹੋਵੇ, ਅਰਥਾਤ ਉਪਮੇਯ ਨੂੰ ਹੀ ਉਪਮਾਨ ਠਹਿਰਾਈਏ, ਸੋ "ਅਨਨ੍ਯ" ਅਲੰਕਾਰ ਹੈ. †

ਉਦਾਹਰਣ–

(੧) ਤੁਧ ਜੇਵਡ ਹੋਰ ਸਰੀਕ ਹੋਵੈ ਤਾਂ ਆਖੀਐ,
ਤੁਧ ਜੇਵਡ ਤੂਹੈਂ ਹੋਈ. (ਵਾਰ ਬਿਹਾਗੜਾ ਮ: ੪)

(੨) ਕਹਿ ਰਵਦਾਸ ਅਕਥ ਕਥਾ ਬਹੁ ਕਾਇ ਕਰੀਜੈ,
ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ? (ਬਿਲਾਵਲ)

(੩) ਭੱਲੇ ਅਮਰ ਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਣਆਵੈ. [ ਸਵੈਯੇ ਮ: ੩ ਕੇ ]

(੪) ਕਬੀਰ ਦੇਖਕੈ ਕਹਿ ਕਹਉ ਕਹੇ ਨ ਕੋ ਪਤੀਆਇ,
ਹਰਿ ਜੈਸਾ ਤੈਸਾ ਉਹੀ ਰਹਉ ਹਰਖ ਗੁਣ ਗਾਇ.
[ਸਲੋਕ ਕਬੀਰ ਜੀ]

(੫) ਸ਼੍ਰੀ ਨਾਨਕ ਜੋ ਹਮਰੇ ਸ੍ਵਾਮੀ,
ਜੋਸਿ ਸੋਸਿ‡ ਹੈਂ ਅੰਤਰਯਾਮੀ,
ਜੇ ਉਪਪਾਨ ਤਾਰਤਮ§ ਉਪਮਾ,
ਹੁਇ ਹਾਸੀ ਤਿਹ ਕਵਿ ਕੀ ਭਵਮਾ. [ ਨਾਨਕ ਪ੍ਰਕਾਸ਼ ]

(੬) ਪਾਰਸ ਸੁਧਾਰਸ ਵਿਚਾਰੇ ਮੈ ਟਹਿਲ ਸਿੰਘ
ਭਾਰਸ:: ਕੀ ਬਾਰਸ਼ ਕੋ ਬਰਖੇ ਵਿਸੇਖੇ ਹੈਂ,

---

† ਜਹਾਂ ਕਰਤ ਉਪਮੇਯ ਕੋ ਉਪਮੇਯੈ ਉਪਮਾਨ,
ਤਹਾਂ ਅਨਨ੍ਯ ਕਹਿਤ ਹੈਂ ਭੂਸਣ ਸਕਲ ਸੁਜਾਨ. [ਸ਼ਿਵਰਾਜ ਭੂਸਣ]

‡ ਜੋ ਹੈਨ, ਸੋ ਹੈਨ. § ਵੱਧ ਘੱਟ. :: ਸ਼ੋਭਾ ਅਤੇ ਅਨੰਦ ਰੂਪ ਜਲ.


www.sikhbookclub.com

ਚਿੰਤਾਮਨਿ ਚਿੱਤ ਦੈ ਨਿਹਾਰੀ ਸਾਰੀ ਚਾਰ ਓਰ
ਚੰਦਨ ਕੀ ਚਤੁਰਾਈ ਕੋਸ਼ ਮੇ ਪਰੇਖੇ ਹੈਂ,
ਸੁਰਤਰੁ ਤੀਰ ਹ੍ਵੈ ਸਰੀਰ ਉਰ ਕੈਸੋ ਸੁਖ
ਕਾਮਨਾਨੁਸਾਰ ਕਾਮਧੇਨੁ ਕੋਉ ਲੇਖੇ ਹੈਂ,
ਨਰਕ ਨਿਵਾਰਕ ਉਧਾਰਕ ਪਤਿਤ ਹੂੰ ਕੇ
ਸਤਗੁਰੁ ਕੇ ਸਮਾਨ ਸਤਗੁਰੁ ਦੇਖੇ ਹੈਂ.
[ ਅਲੰਕਾਰ ਸਾਗਰ ਸੁਧਾ ]

## ਅਨਵਸਰ

ਕਿਸੀ ਕਰਮ ਦਾ ਸਮਯ ਸਿਰ ਕਰਣਾ ਛੱਡਕੇ, ਬੇਮੌਕੇ ਕੀਤਾਜਾਣਾ ਜਿਸ ਵਿਖੇ ਵਰਣਨ ਹੋਵੇ, ਉਹ "ਅਨਵਸਰ" ਅਲੰਕਾਰ ਹੈ.

ਉਦਾਹਰਣ—

ਸੂਕੇ ਸਰਵਰ ਪਾਲ ਬੰਧਾਵੈ,
ਲੂਣੇ ਖੇਤ ਹਥਵਾਰਿ ਕਰੈ,
ਆਇਓ ਚੋਰ ਤੁਰੰਤਹਿ ਲੈਗਇਓ,
ਮੇਰੀ ਰਾਖਤ ਮੁਗਧ ਫਿਰੈ,
ਜਿਹਵਾ ਬਚਨ ਸੁਧ ਨਹੀ ਨਿਕਸੈ,
ਤਬ ਰੇ ਧਰਮ ਕੀ ਆਸ਼ ਕਰੈ. [ ਆਸਾ ਕਬੀਰ ]

## ਅਨੁਕ੍ਤ ਨਿਮਿੱਤਾ ਦੇਖੋ, ਵਿਸ਼ੇਸੋਕ੍ਤਿ (ੲ)

## ਅਨੁਗੁਣ (ਗੁਣ ਦੀ ਪੈਰਵੀ)

ਸੰਗਤਿ ਦੇ ਅਸਰ ਨਾਲ, ਸੰਗਤਿ ਕਰਨ


www.sikhbookclub.com

ਵਾਲੇ ਦਾ ਪਹਿਲਾ ਗੁਣ ਹੋਰ ਵਧ ਜਾਵੇ, ਐਸਾ ਵਰਣਨ, "ਅਨੁਗੁਣ" ਅਲੰਕਾਰ ਹੈ. *

ਉਦਾਹਰਣ—

(੧) ਸਾਧੋ ! ਇਹੁ ਮਨ ਗਹਿਓ ਨ ਜਾਈ,
ਚੰਚਲ ਤ੍ਰਿਸਨਾ ਸੰਗ ਬਸਤ ਹੈ, ਯਾਂਤੇ ਥਿਰ ਨ ਰਹਾਈ.
[ ਗਉੜੀ ਮ: ੯ ]

(੨) ਬਲਿਹਾਰੀ ਗੁਰੁ ਆਪਣੈ ਦਿਉਹਾੜੀ ਸਦਵਾਰ,
ਜਿਨ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ.
[ਵਾਰ ਆਸਾ ]

(੩) ਮਾਨਸ ਜਨਮ ਅਮੋਲ ਹੈ,
ਹੋਦਿ ਅਮੋਲ ਸਾਧੁ ਸੰਗ ਪਾਏ. [ਭਾਈ ਗੁਰੁਦਾਸ ਜੀ]

(੪) ਦੀਪਤ ਮਤਸਰ ਅਗਨਿ ਅਗਾਰੀ,
ਦੁਸ੍ਰ ਗਿਰਾ ਮੇਲੀ ਘ੍ਰਿਤ ਧਾਰੀ. ×××
ਚੀਰਾ ਚਰਮ ਲਵਣ ਜਨੁ ਡਾਰਾ. ×××
[ ਗੁਰੁਪ੍ਰਤਾਪ ਸੂਰਯ ]

(੫) ਕਲਗੀ ਸਦੈਵ ਰਹੈ ਭੂਪਨ ਕੇ ਸੀਸ ਪਰ
ਪਰ ਦਸ਼ਮੇਸ਼ ਸੰਗ ਭੂਪਨ ਤੇਂ ਵੰਦਨੀਯ.

## ਅਨੁਗਯਾ (ਅਨੁਮਤਿ— ਮਨੌਤ)

ਜਿਸ ਗੱਲ ਨੂੰ ਲੋਕ ਬੁਰੀ ਮੰਨਣ, ਉਸ ਵਿਖੇ ਆਪਣੀ ਰੁਚੀ ਅਨੁਸਾਰ ਕੋਈ ਗੁਣ ਮੰਨ ਲੈਣਾ, ਐਸਾ ਵਰਣਨ "ਅਨੁਗਯਾ" ਅਲੰਕਾਰ

* ਗੁਣ ਤੇ ਗੁਣਰੁ ਦੋਸ ਤੇਂ ਦੋਸ,
ਵਧੇਂ ਸੁ ਅਨੁਗੁਣ ਕਹੇਂ ਅਦੋਸ. [ ਗਰਬਗੰਜਨੀ ]

 www.sikhbookclub.com

ਹੈ.† ਉਦਾਹਰਣ—

(੧) ਭਲੀ ਸੁਹਾਵੀ ਛਾਪਰੀ ਜਾਮਹਿ ਗੁਨ ਗਾਏ,
ਅਨਦ ਗਰੀਬੀ ਸਾਧੁਸੰਗ ਜਿਤੁ ਪ੍ਰਭੁ ਚਿਤ ਆਏ,
ਪੀਸਨ ਪੀਸ ਓਢ ਕਾਮਰੀ ਸੁਖ ਮਨ ਸੰਤੋਖਾਏ,
ਨਗਨ ਫਿਰਤ ਰੰਗ ਏਕ ਕੈ ਓਹ ਸੋਭਾ ਪਾਏ.
[ ਸੂਹੀ ਮ: ੫ ]

(੨) ਜੇਤਕ ਕਾਨਨ ਕੇ ਦੁਖ ਹੈਂ ਸਭ
ਸੇ ਸੁਖ ਕੈ ਤਨ ਪੈ ਅਨੁਮਾਨੋ. [ ਦਸਮਗ੍ਰੰਥ, ਰਾਮਾਵਤਾਰ]

(੩) ਭਾਈ ਲੱਧੇ ਕਹਯੋ, ਸੁਨੋ ਪ੍ਰੇਮੀ ਮੇਰੇ ਗੁਰੁ ਭਾਈ!
ਕਲ ਹਮ ਰਾਮਦਾਸ ਪੁਰੀ ਵਿਖੇ ਜਾਵੇਂਗੇ,
ਕਾਲਾ ਮੁਖ ਕਰਕੇ ਸਵਾਰ ਹੋਇ ਗਧੇ ਪਰ
ਸੱਤਾ ਬਲਵੰਡ ਕੋ ਗੁਨਾਹ ਬਖਸ਼ਾਵੇਂਗੇ.

(੪) ਭਾਖਤ ਸੰਬੰਧੀ ਮਿਲ, ਏਹੋ ਮਤਿਮੰਦ ਮੰਦ!
ਲੈਕੈ ਗੁਰੁਸਿੱਖੀ ਤੈਂ ਦਰਿਦ੍ਰਤਾ ਵਿਸਾਹੀ ਹੈ,
ਮੰਦ ਕਹਯੋ, ਦਾਰਿਦ ਜੋ ਅਹੈ ਗੁਰੁਸਿੱਖੀ ਬੀਚ,
ਮੇਰੇ ਜਾਨੇ ਭਾਈ! ਯਹ ਪੂਰੀ ਪਾਤਸ਼ਾਹੀ ਹੈ.

## ਅਨੁਪ੍ਰਾਸ

(ਬਾਰ ਬਾਰ ਉੱਤਮ ਪਦਾਂ ਦਾ ਰੱਖਣਾ)

ਇਹ ਸ਼ਬਦਾਲੰਕਾਰ ਹੈ. ਇਸ ਦਾ ਲਕ੍ਸ਼ਣ ਹੈ ਕਿ ਅਕ੍ਸ਼ਰਾਂ ਦੀ ਸਮਾਨਤਾ ਅਤੇ ਪਦਾਂ ਦਾ ਵਰ੍ਣਨ ਅਨੇਕ ਵਾਰ ਕਾਵ੍ਯ ਵਿਖੇ

---

† ਕਰਤ ਦੋਸ਼ ਕੀ ਚਾਹਿ ਜਹਿਂ ਤਾਹੀ ਮੇ ਗੁਣ ਦੇਖ,
ਤਹਾਂ ਅਨੁਗ੍ਯਾ ਕਹਿਤ ਹੈਂ ਕਵਿ ਜਨ ਗ੍ਰੰਥਨ ਲੇਖ. [ਲਲਿਤ ਲਲਾਮ]


www.sikhbookclub.com

ਤੁਲਜ ਹੋਵੇ, ਇਸ ਨੂੰ "ਵਰਣ ਮੈਤ੍ਰੀ" ਭੀ ਆਖਦੇ ਹਨ. ਵਿਦ੍ਵਾਨਾਂ ਨੇ ਇਸ ਅਲੰਕਾਰ ਦੇ ਪੰਜ ਭੇਦ ਥਾਪੇ ਹਨ— ਛੇਕ, ਵ੍ਰਿੱਤਿ, ਸ਼੍ਰੁਤਿ, ਲਾਟ, ਅਤੇ ਅੰਤਜ.

(ੳ) ਜੇ ਇੱਕੋ ਅਖਰ ਪਦਾਂ ਦੇ ਆਦਿ ਅਤੇ ਮਧ੍ਯ ਅਨੇਕ ਵਾਰ ਆਵੇ, ਤਦ "ਛੇਕਾਨੁਪ੍ਰਾਸ" ਹੈ.* ਉਦਾਹਰਣ—

(੧) ਗਾਵੈ ਕੋ ਵਿਦਿਆ ਵਿਖਮ ਵੀਚਾਰ. [ਜਪੁ]

(੨) ਕੁਚਿਲ ਕੁਰੂਪ ਕੁਨਾਰਿ ਕੁਲਖਣੀ
ਪਿਰ ਕਾ ਸਹਜ ਨ ਜਾਨਿਆ. [ਸਾਰੰਗ ਮ: ੧]

(੩) ਛਤ੍ਰਧਾਰੀ ਛਤ੍ਰੀਪਤਿ ਛੈਲ ਰੂਪ ਛਿਤਿਨਾਥ
ਛੌਣੀਕਰ ਛਾਯਾ ਬਰ ਛਤ੍ਰਪਤਿ ਗਾਈਐ. [ਗ੍ਯਾਨ ਪ੍ਰਬੋਧ]

(੪) ਪਰਮਪੁਰਖ ਪਰਮੇਸਰ ਸ੍ਵਾਮੀ
ਪਾਵਨ ਪਵਨਅਹਾਰੀ. [ਹਜ਼ਾਰੇ ਸ਼ਬਦ, ਪਾਤਸ਼ਾਹੀ ੧੦]

(ਅ) ਇੱਕੋ ਅਖਰ ਜੇ ਅਨੇਕ ਵਾਰ ਪਦਾਂ ਦੇ ਅੰਤ ਆਵੇ ਅਰੁ ਪਦਾਂ ਦਾ ਵਜ਼ਨ ਸਮਾਨ ਹੋਵੇ, ਤਦ "ਵ੍ਰਿਤ੍ਯਾਨੁਪ੍ਰਾਸ" ਹੈ.† ਉਦਾਹਰਣ-

---

* ਆਦਿ ਮਧ੍ਯ ਜੇ ਵਰਣ ਇਕ ਆਵੇ ਬਹੁਤੀ ਵਾਰ,
ਹਰਿਵ੍ਰਿਜੇਸ਼ ਅਨੁਪ੍ਰਾਸ ਸੋ ਲੀਜੈ ਛੇਕ ਵਿਚਾਰ.

† ਪਦਾਂ ਅੰਤ ਜੇ ਵਰਣ ਇਕ ਸਮਤਾ ਰਚਨਾ ਪਾਇ,
ਹਰਿਵ੍ਰਿਜੇਸ਼ ਅਨੁਪ੍ਰਾਸ ਤਿਹ ਵ੍ਰਿੱਤਿ ਕਵੀ ਜਨ ਗਾਇ.

 www.sikhbookclub.com

(੧) ਦਰਸਨ ਪਰਸਨ ਸਰਸਨ ਹਰਸਨ
ਰੰਗ ਰੰਗੀ ਕਰਤਾਰੀ ਰੇ. [ ਆਸਾ ਮ: ੫]

(੨) ਨਾਮ ਧਿਆਈ ਸਦਾ ਸਖਾਈ
ਸਹਿਜ ਸੁਭਾਈ ਗੋਬਿੰਦਾ,
ਗਨਿਤ ਮਿਟਾਈ ਚੂਕੀ ਧਾਈ
ਕਦੇ ਨ ਵਿਆਪੈ ਮਨ ਚਿੰਦਾ. [ ਆਸਾ ਛੰਤ ਮ: ੫]

(੩) ਨਾਮ ਕਾਮ ਬਿਹੀਨ ਪੇਖਤ ਧਾਮ ਹੂੰ ਨਹਿ ਜਾਹਿ [ਜਾਪੁ]

(੪) ਕਹੂੰ ਦੇਵਤਾਨ ਕੇ ਦਿਵਾਨ ਮੈ ਵਿਰਾਜਮਾਨ
ਕਹੂੰ ਦਾਨਵਾਨ ਕੋ ਗੁਮਾਨ ਮਤਿ ਦੇਤ ਹੋ.
[ ਅਕਾਲਉਸਤਤਿ ]

(੫) ਕਾਹੂੰ ਕੋ ਤਨੈਯਾ ਹੈ ਨ ਮੈਯਾ ਜਾਂਕੇ ਭੈਯਾ ਕੋਊ
ਛੌਨੀ ਹੂੰਕੇ ਛੈਯਾ ਛੋਡ ਕਾਂਸੋਂ ਪ੍ਰੀਤਿ ਲਾਈਐ ?
[ ਗਯਾਨ ਪ੍ਰਬੋਧ ]

(੬) ਹਾਸੀ ਗਈ ਭੂਲ ਯਮਦੂਤਨ ਉਦਾਸੀ ਭਈ
ਪਾਪ ਕੀ ਕਲਾਸੀ ਨ ਤਲਾਸੀ ਕਰੈ ਡਰਕੇ,
ਸਤਜ ਕੀ ਅਟਾ ਸੀ ਜਹਾਂ ਧਮੰ ਕੀ ਘਟਾ ਸੀ
ਦਾਨ ਪੁੰਨ ਕੀ ਛਟਾ ਸੀ ਸ਼ੋਕ ਨਾਸੀ ਦੀਨ ਤਰਕੇ,
ਗ੍ਵਾਲ ਕਵਿ ਖਾਸੀ ਧੁਨਿ ਵੇਦ ਕੀ ਪ੍ਰਕਾਸ਼ੀ ਮਹਾਂ
ਨਾਰੀ ਕਮਲਾ ਸੀ ਰੂਪ ਬਾਸੀ ਮੈਨ ਸਰਕੇ,
ਕਾਸ਼ੀ ਕੀ ਨ ਚਾਹ ਅਵਿਨਾਸ਼ੀ ਹ੍ਵੈ ਮਵਾਸੀ ਰਹੈਂ
ਦਾਸੀ ਕਰ ਰਾਖੀ ਮੋਖ ਵਾਸੀ ਸੁਧਾਸਰ ਕੇ.
[ ਗ੍ਵਾਲ ਕਵਿ ]

## (ੲ) ਸਮ ਸਥਾਨ ਦੇ ਵਰਣਾਂ ਦਾ ਸੰਯੋਗ

 www.sikhbookclub.com

ਹੋਣ ਕਰਕੇ "ਸ਼੍ਰੁਤਯਾਨੁਪ੍ਰਾਸ" ਹੁੰਦਾ ਹੈ, ‡ ਅਰਥਾਤ ਕੰਠ ਵਿੱਚ ਬੋਲਣ ਵਾਲੇ ਅਖਰ ਨਾਲ ਕੰਠਸਥਾਨੀ ਦਾ ਮੇਲ, ਦੰਦਾਂ ਵਿਖੇ ਬੋਲਣ ਵਾਲੇ ਅਖਰ ਨਾਲ ਦੰਤਸਥਾਨੀ ਦਾ ਮੇਲ– ਆਦਿਕ. ਉਦਾਹਰਣ–

ਤਿਥੈ ਸੁਰਾ ਸਿਧਾਂ ਕੀ ਸੁਧਿ. [ ਜਪੁ ]

ਤ– ਥ– ਸ– ਧ ਇਹ ਸਭ ਅਖਰ ਦੰਦਾਂ ਵਿੱਚ ਬੋਲਣ ਵਾਲੇ ਹੈਨ.

(ਸ) ਪਦ ਓਹੀ ਹੋਣ, ਪਰ ਅਨ੍ਵਯ ਕਰਣ ਤੋਂ ਭਾਵ ਵਿਖੇ ਭੇਦ ਹੋਵੇ, ਇਹ "ਲਾਟਾਨੁਪ੍ਰਾ-ਸ" ਹੈ.* ਉਦਾਹਰਣ–

(੧) ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ. [ ਜਪੁ ]

ਇਸ ਪਾਠ– ਗਾਵੈ ਕੋ ? ਤਾਣੁ ਹੋਵੈ ਕਿਸੈ ਤਾਣੁ, ਪੜ੍ਹਨ ਤੋਂ ਅਰਥ ਹੈ– ਵਾਹਿਗੁਰੂ ਨੂੰ ਕੌਣ ਗਾ ਸਕਦਾ ਹੈ? ਉੱਤਰ– ਜਿਸ ਨੂੰ ਕਰਤਾਰ ਦੀ ਰਜ਼ਾ ਦਾ ਬਲ ਹੈ. ਅਰੁ ਗਾਵੈ ਕੋ ਤਾਣੁ, ਹੋਵੈ ਕਿਸੈ ਤਾਣੁ. ਪੜ੍ਹਨ ਤੋਂ ਅਰਥ ਹੈ

---

‡ ਸਮ ਸਥਾਨ ਦੇ ਵਰਣ ਜੋ ਮਿਲੈਂ ਏਕ ਪਦ ਮਾਹਿ,
ਹਰਿ ਵ੍ਰਿਜੇਸ਼ ਅਨੁਪ੍ਰਾਸ ਸ਼੍ਰੁਤਿ ਕਵਿ ਜਨ ਭਾਖੈਂ ਤਾਹਿ.

* ਭਾਵ ਭਿੰਨ ਪਦ ਦ੍ਵੈ ਫਿਰ ਏਕ,
ਤਹਿ ਲਾਟਾਨੁਪ੍ਰਾਸ ਵਿਬੇਕ. [ ਗਾਰਬ ਗੰਜਨੀ ]


www.sikhbookclub.com

ਕਿ ਜਿਸ ਵਿਖੇ ਬਲ ਦੀ ਪ੍ਰਧਾਨਤਾ ਹੈ, ਉਹ ਕਰਤਾਰ ਦੇ ਬਲ ਦੀ ਮਹਿਮਾ ਗਾਂਉਂਦਾ ਹੈ.

(੨) ਗੁਰੂ ਸ਼ਰਣ ਆਯੋ ਨਹੀਂ ਹੋਤ ਯਾਤਨਾ ਤਾਹਿ.

ਨਹੀਂ ਪਦ ਨੂੰ ਪਹਿਲੇ ਅਤੇ ਦੂਜੇ ਪਦ ਨਾਲ ਜੋੜਨ ਤੋਂ ਭਾਵ ਬਦਲ ਗਯਾ.

(੩) ਜਾਓ ਮਤ ਠਹਿਰੋ ਇਹਾਂ.

ਇਸ ਵਾਕ ਦੇ ਮਤ ਪਦ ਦਾ ਜਾਓ ਅਥਵਾ ਠਹਿਰੋ ਨਾਲ ਸੰਯੋਗ ਕਰਣ ਤੋਂ ਭਾਵ ਵਿਖੇ ਭਾਰੀ ਭੇਦ ਹੋਜਾਂਦਾ ਹੈ.

(ਹ) ਛੰਦ ਦੀ ਤੁਕਾਂ ਦੇ ਅੰਤਿਮ ਅਖਰ ਦੀ "ਤੁਕਾਂਤ" ਸੰਗਯਾ ਹੈ, ਅਰੁ ਇਸ ਤੁਕਾਂਤ ਦਾ ਨਾਮ ਹੀ "ਅੰਤਯਾਨੁਪ੍ਰਾਸ"† ਹੈ.‡ ਕਵੀਆਂ ਨੇ ਅੰਤਯਾਨੁਪ੍ਰਾਸ ਛੀ ਪ੍ਰਕਾਰ ਦਾ ਕਲਪਿਆ ਹੈ— ਸਰਵਾਂਤਯ, ਸਮਾਂਤਯ ਵਿਖਮਾਂਤਯ, ਸਮਾਂਤਯ, ਵਿਖਮਾਂਤਯ, ਸਮ ਵਿਖਮਾਂਤਯ ਅਤੇ ਭਿੰਨ ਤੁਕਾਂਤਯ.

(A) ਸਰਵਾਂਤਯ ਅਨੁਪ੍ਰਾਸ ਓਹ ਹੈ ਕਿ ਸਾਰੇ ਚਰਣਾਂ ਦੇ ਅੰਤਿਮ ਪਦ ਇਕ ਹੀ ਵਜ਼ਨ ਦੇ

† Rhyme.

‡ ਛੰਦ ਤੁਕਾਂ ਦਾ ਅੰਤ ਜੋ ਸੋ "ਅੰਤਯਾਨੁਪ੍ਰਾਸ,"
ਤਾਂਕੇ ਖਟ ਹੈਂ ਭੇਦ ਸਬ ਕਵਿ ਜਨ ਕਰਤ ਪ੍ਰਕਾਸ਼.

 www.sikhbookclub.com

ਹੋਣ, ਅਰੁ ਪਿਛਲਾ ਅਖਰ ਭੀ ਇੱਕੋ ਹੋਵੇ

ਉਦਾਹਰਣ—

ਅਮਿਤ ਤੇਜ ਜਗ ਜੋਤਿ ਪ੍ਰਕਾਸੀ,
ਆਦਿ ਅਛੇਦ ਅਭੈ ਅਵਿਨਾਸੀ,
ਪਰਮ ਤੱਤ ਪਰਮਾਰਥ ਵਿਕਾਸੀ,
ਆਦਿ ਸਰੂਪ ਅਖੰਡ ਉਦਾਸੀ. [ ਗਯਾਨ ਪ੍ਰਬੋਧ ]

(B) ਸਮਾਂਤਯ ਵਿਖਮਾਂਤਯ ਅਨੁਪ੍ਰਾਸ ਓਹ ਹੈ ਕਿ ਟੌਂਕ ਪਦ ਨਾਲ ਟੌਂਕ ਦਾ, ਅਤੇ ਜਿਸਤ ਨਾਲ ਜਿਸਤ ਦਾ ਵਜ਼ਨ ਅਤੇ ਅਖਰ ਮਿਲੇ.

ਉਦਾਹਰਣ—

ਗੁਣ ਮੁਦ ਮੰਗਲ ਮੂਲ,
ਸਭ ਕਾਰਯ ਕੋ ਸਿਧ ਕਰਤ,
ਅਵਗੁਣ ਗਹੋ ਨ ਭੂਲ,
ਸੁਖ ਸੰਪਤਿ ਕੋ ਜੋ ਹਰਤ.

(C) ਜਿਸਤ ਨਾਲ ਜਿਸਤ ਦਾ ਅੰਤਿਮ ਵਜ਼ਨ ਅਤੇ ਅਖਰ ਮਿਲੇ, ਪਰ ਟੌਂਕ ਨਾਲ ਨਾ ਮਿਲੇ, ਇਹ ਸਮਾਂਤਯ ਅਨੁਪ੍ਰਾਸ ਹੈ. ਉਦਾਹਰਣ—

ਇਂਦ੍ਰਾਨ ਇਂਦ੍ਰ। ਬਾਲਾਨ ਬਾਲ।
ਰੰਕਾਨ ਰੰਕ। ਕਾਲਾਨ ਕਾਲ ॥ [ ਜਾਪੁ ]

(D) ਵਿਖਮਾਂਤਯ ਅਨੁਪ੍ਰਾਸ ਵਿੱਚ ਟੌਂਕ ਪਦਾਂ ਦੇ ਅੰਤਿਮ ਵਜ਼ਨ ਅਤੇ ਅਖਰ ਮਿਲਦੇ ਹਨ, ਅਰੁ ਜਿਸਤ ਪਦਾਂ ਦੇ ਅਨਮੇਲ ਹੁੰਦੇ ਹੈਨ.

SIKHBOOKCLUB.COM

 www.sikhbookclub.com

ਉਦਾਹਰਣ—

ਨਰ ਚਾਹਤ ਕਛੁ ਅਉਰ,
ਅਉਰੈ ਕੀ ਅਉਰੈ ਭਈ,
ਚਿਤਵਤ ਰਹਿਓ ਠਗਉਰ,
ਨਾਨਕ ਫਾਸੀ ਗਲ ਪਰੀ. [ ਸਲੋਕ ਮ: ੯ ]

(E) ਪਹਿਲੇ ਚਰਣ ਦਾ ਦੂਜੇ ਨਾਲ ਅੰਤਿਮ ਵਰਣ ਅਤੇ ਅਖਰ ਮਿਲੇ, ਤਥਾ ਤੀਜੇ ਨਾਲ ਚੌਥੇ ਚਰਣ ਦਾ ਸਮ ਮੇਲ ਹੋਵੇ, ਇਹ ਸਮ ਵਿਖਮਾਂਤਜ ਅਨੁਪ੍ਰਾਸ ਹੈ. ਉਦਾਹਰਣ—

ਗੁਨ ਗਨ ਉਦਾਰ । ਮਹਿਮਾ ਅਪਾਰ ।
ਆਸਨ ਅਭੰਗ । ਉਪਮਾ ਅਨੰਗ ॥ [ ਜਾਪੁ ]

SIKHBOOKCLUB.COM

(F) ਜੇ ਸਾਰੇ ਚਰਣਾ ਦੇ ਅੰਤਿਮ ਅਖਰ ਅਤੇ ਵਰਣ ਭਿੰਨ ਭਿੰਨ ਹੋਣ, ਤਦ ਭਿੰਨ ਤੁਕਾਂਤ—ਅਨੁਪ੍ਰਾਸ ਹੈ. ਉਦਾਹਰਣ—

ਕਿਤੋ ਕਾਲ ਬੀਤਜੋ ਭਯੋ ਰਾਮ ਰਾਜੰ,
ਸਬੈ ਸਤ੍ਰ ਜੀਤੇ ਮਹਾਂ ਜੁੱਧਮਾਲੀ,
ਫਿਰਜੋ ਚੱਕ੍ਰ ਚਾਰੋਂ ਦਿਸ਼ਾ ਮੱਧ ਰਾਮੰ,
ਭਯੋ ਨਾਮ ਤਾਂਤੇ ਮਹਾਂ ਚਕ੍ਰਵਰਤੀ.
[ ਦਸਮਗ੍ਰੰਥ, ਰਾਮਾਵਤਾਰ ]

## ਅਨਯੋਕ੍ਤਿ ਦੇਖੋ, ਗੂਢੋਕ੍ਤਿ.

 www.sikhbookclub.com

# ਅਨਯੋਨਯ (ਪਰਸਪਰ)

ਦੋ ਪਦਾਰਥ ਆਪੋ ਵਿੱਚੀ ਉਪਕਾਰੀ ਵਰਣਨ ਕਰਨੇ, "ਅਨਯੋਨਯ" ਅਲੰਕਾਰ ਹੈ.* ਇਸ ਦਾ ਨਾਮ "ਪਰਸਪਰ" ਭੀ ਹੈ.

ਉਦਾਹਰਣ—

(੧) ਕੁੰਭੇ ਬੰਧਾ ਜਲ ਰਹੈ, ਜਲ ਬਿਨ ਕੁੰਭ ਨ ਹੋਇ,
ਗਿਆਨ ਕਾ ਬਧਾ ਮਨ ਰਹੈ, ਗੁਰੁ† ਬਿਨ ਗਿਆਨ ਨ ਹੋਇ.
[ ਵਾਰ ਆਸਾ ]

(੨) ਤੁਮ ਜੁ ਨਾਇਕ ਆਛਹੁ ਅੰਤਰਜਾਮੀ,
ਪ੍ਰਭੁ ਤੇ ਜਨ ਜਾਨੀਜੈ, ਜਨ ਤੇ ਸੁਆਮੀ.
[ ਸ੍ਰੀ ਰਾਗ ਰਵਿਦਾਸ ]

(੩) ਰਘੁਬਰ ਬਿਨ ਸਿਯ ਨਾ ਜਿਯੈ,
ਸਿਯ ਬਿਨ ਜਿਯੈ ਨ ਰਾਮ. [ਦਸਮਗ੍ਰੰਥ ਰਾਮਾਵਤਾਰ]

(੪) ਹੁਤੋ ਅਗਨਿ ਕੇ ਸਮ ਤਿਹ ਜਾਰਨ,
ਮੁਹਿ ਏਕਲ ਤੇ ਹੋਯ ਨ ਕਾਰਨ,
ਮਿਲਜੋ ਪੌਨ ਸਮ ਤੂੰ ਅਬ ਆਯ,
ਜਯੋਂ ਤਯੋਂ ਕਰ ਲੇਂ ਬਾਤ ਬਨਾਯ. [ਗੁਰੁਪ੍ਰਤਾਪ ਸੂਰਯ]

(੫) ਜੈਸੇ ਬਿਨ ਪਵਨ ਕਵਨ ਗੁਨ ਚੰਦਨ ਕੈ
ਬਿਨ ਮਲਯਾਗਰ ਪਵਨ ਕਤ ਬਾਸ ਹੈ ?
ਜੈਸੇ ਬਿਨ ਬੈਦ ਅਵਖਧਿ ਗੁਨ ਗੋਪ ਹੋਤ
ਅਵਖਧਿ ਬਿਨ ਬੈਦ ਰੋਗ ਕੋ ਨ ਨਾਸਹੈ,

---

* ਅਨਯੋਨਯ ਉਪਕਾਰ ਜਹਿਂ ਯਾ ਵਰਣਨ ਠਹਿਰਾਯ,
ਤਾਹਿ ਪਰਸਪਰ ਕਹਿਤ ਹੈਂ ਅਲੰਕਾਰ ਕਵਿਰਾਯ.

† ਮਨ. [ ਸ਼ਿਵਰਾਜ ਭੂਸਣ ]

 www.sikhbookclub.com

ਜੈਸੇ ਬਿਨ ਬੋਹਿਥ ਨ ਪਾਰ ਪਰੈ ਖੇਵਟ ਸੇ
ਖੇਵਟ ਬਿਹੂਨ ਕਤ ਬੋਹਿਥ ਬਿਸਾਸ ਹੈ ?
ਤੈਸੇ ਗੁਰੁਨਾਮ ਬਿਨ ਰਾਮ ਨ ਪਰਮਪਦ
ਬਿਨ ਗੁਰੁਨਾਮ ਨਿਹਕਾਮ ਨ ਪ੍ਰਗਾਸ ਹੈ.

[ ਭਾਈ ਗੁਰਦਾਸ ਜੀ ]

## ਅਪਨ੍ਹੁਤਿ (ਦੁਰਾਉ– ਲੁਕਾਉ)

ਉਪਮੇਯ ਨੂੰ ਨਿਸ਼ੇਧ ਕਰਕੇ (ਲੁਕੋਕੇ) ਉਸ ਦੀ ਥਾਂ ਉਪਮਾਨ ਨੂੰ ਸਤਯ ਠਹਿਰਾਉਣਾ, "ਅਪਨ੍ਹੁਤਿ" ਅਲੰਕਾਰ ਹੈ.* ਉਦਾਹਰਣ–

ਘੰਨ ਕੀ ਨ ਗਰਜ ਹੈ ਸਿੰਘਨਾਦ ਸਿੰਘਨ ਕੋ,
ਚਪਲਾ ਕੀ ਚਮਕ ਨ, ਅਸਿ ਦਸ਼ਮੇਸ਼ ਕੋ.

ਇਸ ਥਾਂ ਬੱਦਲ ਦੀ ਗਰਜ ਅਤੇ ਬਿਜਲੀ ਦੀ ਚਮਕ ਨੂੰ ਲੁਕੋਕੇ (ਨਿਸ਼ੇਧ ਕਰਕੇ) ਉਸ ਦੀ ਥਾਂ ਸਿੰਘਾਂ ਦਾ ਸਿੰਘਨਾਦ ਅਤੇ ਦਸਮੇਸ਼ ਦੇ ਖੜਗ ਦਾ ਚਮਤਕਾਰ ਸਤਯ ਠਹਿਰਾਯਾ.

ਕਵੀਆਂ ਨੇ ਇਸ ਅਲੰਕਾਰ ਦੇ ਪੰਜ ਭੇਦ ਕਲਪੇ ਹਨ– ਕੈਤਵਾਪਨ੍ਹੁਤਿ, ਹੇਤ੍ਵਾਪਨ੍ਹੁਤਿ, ਪਰਯਸ੍ਤਾਪਨ੍ਹੁਤਿ, ਭ੍ਰਾਂਤਾਪਨ੍ਹੁਤਿ, ਅਤੇ ਛੇਕੋਪ-ਨ੍ਹੁਤਿ.

(ੳ) ਕਿਸੇ ਬਹਾਨੇ ਨਾਲ ਅਸਲ ਵਸਤੂ ਨੂੰ

---

* ਆਨ ਬਾਤ ਆਰੋਪਿਯੇ ਸਾਚੀ ਬਾਤ ਦੁਰਾਯ. [ਸ਼ਿਵਰਾਜ ਭੂਸਣ]

 www.sikhbookclub.com

ਲੁਕੋਣਾ "ਕੈਤਵਾਪਨੁਤਿ" ਹੈ ਉਦਾਹਰਣ—

ਕਲਗੀਧਰ ਕੇ ਬਾਨ ਮਿਸ ਕਾਲ ਬਜਾਲ ਡਸ ਲੇਤ.

(ੲ) ਯੁਕਤਿ ਨਾਲ ਕਿਸੇ ਵਸਤੁ ਦਾ ਨਿਸੇਧ ਕਰਕੇ ਉਸ ਥਾਂ ਦੂਜੀ ਦਾ ਠਹਿਰਾਉਣਾ, "ਹੇਤ੍ਵਾਪਨੁਤਿ" ਹੈ. ਉਦਾਹਰਣ—

ਅਮੀ ਨਹੀਂ ਸੁਰਲੋਕ ਮੇ ਅੰਮ੍ਰਿਤ ਗੁਰੁਘਰ ਮਾਹਿ,
ਜਿਹ ਪੀਵਤ ਹੀ ਮਰਤਜ ਸਭ ਤੁਰਤ ਅਮਰ ਹ੍ਵੈ ਜਾਹਿ.

(ਸ) ਕਿਸੇ ਵਸਤੁ ਦੇ ਧਰਮ ਦਾ ਖੰਡਨ ਕਰਕੇ, ਦੂਸਰੀ ਵਸ੍ਤੂ ਵਿੱਚ ਓਹ ਧਰਮ ਠਹਿਰਾਉਣਾ "ਪਰਯਸ੍ਤਾਪਨੁਤਿ" ਹੈ. ਉਦਾਹਰਣ—

ਚੰਦ ਨ ਚੰਦਨ ਸਰਦ ਰੁਤ ਮੂਲ ਨ ਮਿਟਈ ਘਾਮ,
ਸੀਤਲ ਥੀਵੈ ਨਾਨਕਾ ਜਪੰਦੜੋ ਹਰਿਨਾਮ.

[ ਵਾਰ ਜੈਤਸਰੀ ]

ਇਸ ਥਾਂ ਚੰਦਨ ਆਦਿਕ ਪਦਾਰਥਾਂ ਦੀ ਸੀਤਲਤਾ ਖੰਡਨ ਕਰਕੇ ਹਰਿਨਾਮ ਵਿਖੇ ਸੀਤਲਤਾ ਠਹਿਰਾਈ.

(ਹ) ਬਾਤ ਦੀ ਅਸਲਿਯਤ ਦੱਸ ਕੇ, ਪੁੱਛਣ ਵਾਲੇ ਦਾ ਭ੍ਰਮ ਦੂਰ ਕਰਣਾ, "ਭ੍ਰਾਂਤਾਪਨੁਤਿ" ਹੈ. ਉਦਾਹਰਣ—

ਸੀਤ ਕੋ ਨ ਅਸਰ ਨ ਸੀਤਜ੍ਵਰ ਵਜਾਪਯੋ ਭਾਈ !
ਮੈ ਤੋ ਦੁਰਾਚਾਰੀ ਕਾਂਪੋਂ ਦਸ਼ਮੇਸ਼ ਡਰ ਤੇ.

 www.sikhbookclub.com

ਕਿਸੇ ਨੂੰ ਕੰਬਦਾ ਵੇਖ ਕੇ ਕਿਸੇ ਨੇ ਪੁੱਛਿਆ ਕਿ, ਕੀ ਸਰਦੀ ਕਰਕੇ ਕੰਬ ਰਿਹਾ ਹੈਂ ? ਇਸ ਦੇ ਉੱਤਰ ਵਿੱਚ ਦੁਰਾਚਾਰੀ ਸੱਚੀ ਗੱਲ ਦਸਦਾ ਹੈ.

(ਕ) ਕਿਸੇ ਦੀ ਸੱਚੀ ਸ਼ੰਕਾ ਦਾ ਉੱਤਰ ਅਸਲੀਯਤ ਲੁਕੋਕੇ ਬਨਾਉਟੀ ਗੱਲ ਨਾਲ ਦੇਣਾ, "ਛੇਕਾਪਨ੍ਹੁਤਿ" ਹੈ. ਉਦਾਹਰਣ—

ਯੋਧਾ ਕੇ ਨਹਿ ਮੈ ਪਿਖਜੋ ਕਭੀ ਪੀਠ ਮੈਂ ਘਾਉ,
ਕਟਜੋ ਅੰਗ ਇਕ ਸਿਲਾ ਤੇਂ ਫਿਸਲ ਗਯੋ ਮਮ ਪਾਉ.

ਕਿਸੇ ਸਿਪਾਹੀ ਦੀ ਪਿੱਠ ਪਰ ਜ਼ਖ਼ਮ ਦੇਖਕੇ ਕੋਈ ਪੁੱਛਦਾ ਹੈ ਕਿ ਯੋਧਾ ਦੇ ਸਨਮੁਖ ਘਾਉ ਹੋਯਾ ਕਰਦਾ ਹੈ, ਪਿੱਠ ਪਰ ਨਹੀਂ. ਇਸ ਦਾ ਉੱਤਰ ਕਾਯਰ ਸਿਪਾਹੀ ਅਸਲੀਯਤ ਛੁਪਾ ਕੇ ਦਿੰਦਾ ਹੈ.

## ਅਪ੍ਰਸ੍ਤੁਤ ਪ੍ਰਸ਼ੰਸਾ

(ਜੋ ਮੌਜੂਦ ਨਹੀਂ ਉਸ ਦੀ ਉਸਤਤਿ)

ਕਿਸੇ ਪੁਰਸ਼ ਅਥਵਾ ਪ੍ਰਸੰਗ ਨੂੰ ਸਨਮੁਖ ਰੱਖ ਕੇ ਅਪ੍ਰਸ੍ਤੁਤ (ਗੈਰਹਾਜ਼ਰ) ਦੀ ਵਡਿਆਈ ਦਾ ਵਰਣਨ, "ਅਪ੍ਰਸ੍ਤੁਤਪ੍ਰਸ਼ੰਸਾ" ਅਲੰਕਾਰ

 www.sikhbookclub.com

ਹੈ.* ਉਦਾਹਰਣ—

(੧) ਰਾਜਹੰਸ ਬਿਨ ਕੋ ਕਰੈ ਛੀਰ ਨੀਰ ਕੋ ਦੋਯ. [ ਵ੍ਰਿੰਦ ]

ਕਿਸੇ ਅਗ੍ਯਾਨੀ ਜੱਜ ਨੂੰ ਦੇਖਕੇ ਗ਼ੈਰਹਾਜ਼ਰ ਰਾਜਹੰਸ ਦੀ ਵਡਿਆਈ ਕਰੀ.

(੨) ਖਾਲ ਸ਼ੇਰ ਕੀ ਓਢ ਕੈ ਗਾਧਾ ਨ ਕਰਿ ਸਿਰ ਭੰਜ.

ਕਿਸੇ ਕਾਯਰ ਨੂੰ ਯੋਧਾ ਦਾ ਲਿਬਾਸ ਪਹਿਨੇ ਦੇਖਕੇ ਸਿੰਘ ਰੂਪ ਯੋਧਾ ਦੀ ਮਹਿਮਾ ਕਹੀ.

## ਅਭੇਦ ਰੂਪਕ ਦੇਖੋ, ਰੂਪਕ.

## ਅਰਥ ਚਿਤ੍ਰ ਦੇਖੋ, ਚਿਤ੍ਰ ਅਲੰਕਾਰ ਦਾ ਰੂਪ (B).

## ਅਰਥ ਪ੍ਰਹੇਲਿਕਾ

ਦੇਖੋ, ਚਿਤ੍ਰ ਅਲੰਕਾਰ ਅਤੇ ਪ੍ਰਹੇਲਿਕਾ.

## ਅਰਥਾਂਤਰ ਨ੍ਯਾਸ

(ਹੋਰ ਮਤਲਬ ਰੱਖਣਾ)

ਜਿਸ ਉਕਤਿ ਵਿੱਚ ਸਾਮਾਨ੍ਯ ਕਥਨ ਨੂੰ ਵਿਸ਼ੇਸ਼ ਕਥਨ ਨਾਲ, ਅਥਵਾ ਵਿਸ਼ੇਸ਼ ਕਥਨ ਨੂੰ ਸਾਮਾਨ ਸਾਥ ਪੁਸ਼੍ਟ ਕਰੀਏ, ਇਹ

---

* ਅਪ੍ਰਸ੍ਤੁਤ ਤੇਂ ਹੋਤ ਜਹਿਂ ਪ੍ਰਸ੍ਤੁਤ ਕੋ ਪਰਿਗ੍ਯਾਨ,
ਅਪ੍ਰਸ੍ਤੁਤ ਪਰਸੰਸ ਕੋ ਤਹਿਂ ਸਰੂਪ ਪਹਿਚਾਨ.[ਅਲੰਕਾਰ ਸਾਗਰਸੁਧਾ]

SIKHBOOKCLUB.COM

 www.sikhbookclub.com

"ਅਰਥਾਂਤਰ ਨਜਾਸ" ਅਲੰਕਾਰ ਹੈ. †

ਉਦਾਹਰਨ—

(੧) ਨੀਚ ਊਚ ਹ੍ਵੈਜਾਤ ਹੈਂ ਗੁਰੁਘਰ ਕੀ ਯਹਿ ਰੀਤਿ.
(੨) ਸਤਗੁਰ ਸੰਗਤਿ ਤੇ ਜਾਤਿ ਪਾਤਿ ਮਿਟ ਜਾਤ
ਦੇਖੋ! ਮਰਦਾਨਾ ਪੂਜਯ ਭਯੋ ਗੁਰੁ ਸੰਗ ਤੇ.

ਨੀਚ ਉੱਚ ਹੋਜਾਂਦੇ ਹਨ ਅਰੁ ਗੁਰੁ ਸੰਗਤਿ ਤੋਂ ਜਾਤਿ ਪਾਤਿ ਮਿਟ ਜਾਂਦੀ ਹੈ, ਇਹ ਸਾਮਾਨਯ ਵਾਕ ਹਨ, ਗੁਰੁਘਰ ਦੀ ਇਹ ਰੀਤਿ ਹੈ ਅਰੁ ਮਰਦਾਨੇ ਦਾ ਪੂਜਯ ਹੋਣਾ, ਵਿਸ਼ੇਸ ਵਚਨ ਹਨ.

(੩) ਸਾਕਤ ਸੰਗ ਨ ਕੀਜੀਐ ਦੂਰਹਿ ਜਾਈਐ ਭਾਗ,
ਬਾਸਨ ਕਾਰੋ ਪਰਸੀਐ ਤਉ ਕੁਛ ਲਾਗੈ ਦਾਗ.
[ ਸਲੋਕ ਕਬੀਰ ]

ਸਾਕਤਸੰਗ ਵਿਸ਼ੇਸ ਵਾਕ ਹੈ, ਕਾਲਾ ਬਰਤਨ ਸਾਮਾਨਯ ਕਥਨ ਹੈ.

(ਅ) ਵਿਸ਼ੇਸ ਕਥਨ ਨੂੰ ਸਾਮਾਨਯ ਨਾਲ ਪੁਸ਼੍ਟ ਕਰਣਾ ਇਹ ਅਰਥਾਂਤਰ ਨਜਾਸ ਦਾ ਦੂਜਾ ਰੂਪ ਹੈ. ਉਦਾਹਰਣ—

(੧) ਸਿੱਖਨ ਸੇਵਾ ਗੁਰੁ ਕਰੈਂ, ਬਡਿਯਨ ਕੀ ਯਹਿ ਰੀਤਿ.

---

† ਜਹਿਂ ਵਿਸ਼ੇਸ਼ ਪਦ ਕਹਿ ਸਾਮਾਨ,
ਕੈ ਸਾਮਾਨ ਵਿਸ਼ੇਸਹਿ ਆਨ,
ਪ੍ਰਥਮ ਪਦਹਿ ਕੋ ਜਹਿਂ ਦ੍ਰਿੜ੍ਹ ਕਰਿਯੇ,
ਤਹਿਂ ਅਰਥਾਂਤਰ ਨਜਾਸ ਵਿਚਰਿਯੇ. [ ਗਰਬ ਗੰਜਨੀ ]

 www.sikhbookclub.com

(੨) ਸਤਗੁਰੁ ਅਮਰ ਨੇ ਦਾਤੂ ਕੀ ਸਹਾਰੀ ਲਾਤ
ਬਡੇ ਸਦਾ ਛਿਮਾ ਔਰ ਨੰਮ੍ਰਤਾ ਧਰਤ ਹੈਂ.

## ਅਰਥਾਵ੍ਰਿੱਤਿ ਦੇਖੋ, ਦੀਪਕ (ਹ)

## ਅਲਪ (ਥੋੜਾ – ਤੁੱਛ)

ਆਧੇਯ ਨਾਲੋਂ ਆਧਾਰ ਕਮ ਅਥਵਾ ਸੂਖਮ ਕਹੀਯੇ, ਤਦ "ਅਲਪ" ਅਲੰਕਾਰ ਹੁੰਦਾ ਹੈ.*

ਉਦਾਹਰਣ–

(੧) ਨੌਮੇ ਸਤਗੁਰੁ ਦੇ ਪ੍ਰਗਟਣ ਦੀ ਸਿੱਖਾਂ ਜਦ ਸੁਧ ਪਾਈ,
ਭਯੋ ਰੁਮਾਂਚ ਟੁੱਟੀਆਂ ਤਣੀਆਂ ਨੈਨਾਂ ਛਹਿਬਰ ਲਾਈ.

ਆਨੰਦ ਆਧੇਯ ਨਾਲੋਂ ਸਿੱਖਾਂ ਦਾ ਤਨ ਆਧਾਰ ਛੋਟਾ ਹੈ, ਕ੍ਯੋਂ ਕਿ ਉਸ ਵਿਖੇ ਸਮਾ ਨਹੀਂ ਸਕਿਆ.

(੨) ਕੰਕਨ ਕਰੀ ਹੈ ਛਾਪ ਸੋਊ ਹੈ ਵਲ ਵਲਾਤ. [ਨਾਟਕ]

ਛਾਪ ਆਧੇਯ ਨਾਲੋਂ ਸੀਤਾ ਦੀ ਭੁਜਾ ਆਧਾਰ ਨੂੰ ਸੂਖਮ ਵਰਣਨ ਕੀਤਾ.

## ਅਵਸਰ

ਕਾਰਯ ਦਾ ਸਮਯ ਸਿਰ ਕਰਣਾ ਜਿਸ ਵਿਖੇ

---

* ਜਹਿਂ ਸੂਖਮ ਆਧੇਯ ਤੇ ਅਤਿ ਸੂਖਮ ਆਧਾਰ,
ਅਲਪ ਅਲੰਕ੍ਰਿਤ ਕਹਿਤ ਹੈਂ ਕਵਿ ਜਨ ਬੁੱਧ ਉਦਾਰ.
[ ਲਲਿਤ ਲਲਾਮ ]

 www.sikhbookclub.com

ਵਰਣਨ ਕਰੀਏ, ਉਹ "ਅਵਸਰ" ਅਲੰਕਾਰ ਹੈ. ਉਦਾਹਰਣ—

ਜਬ ਲਗ ਜਰਾ ਰੋਗ ਨਹੀ ਆਇਆ,
ਜਬ ਲਗ ਕਾਲ ਗ੍ਰਸੀ ਨਹੀ ਕਾਇਆ,
ਜਬ ਲਗ ਬਿਕਲ ਭਈ ਨਹੀ ਬਾਨੀ,
ਭਜ ਲੇਹਿ ਰੇ ਮਨ, ਸਾਰਿਗ ਪਾਨੀ,
ਅਬ ਨ ਭਜਸਿ, ਭਜਸਿ ਕਬ ਭਾਈ ?
ਆਵੈ ਅੰਤ, ਨ ਭਜਿਆ ਜਾਈ. [ ਭੈਰਉ ਕਬੀਰ ]

ਕਾਲ ਕਰੰਤਾ ਅਬਹਿ ਕਰ,
ਅਬ ਕਰਤਾ ਸੁ ਇਤਾਲ,
ਪਾਛੈ ਕਛੂ ਨ ਹੋਇਗਾ
ਜਬ ਸਿਰ ਆਵੈ ਕਾਲ. [ ਸ. ਕਬੀਰ ]

SIKHBOOKCLUB.COM

## ਅਵਗਯਾ (ਅਪਮਾਨ — ਅਨਾਦਰ)

ਗੁਣ ਵਾਲੀ ਵਸਤੁ ਵਿਖੇ ਕੋਈ ਦੋਸ ਮੰਨਕੇ ਤ੍ਯਾਗ ਕਰਣਾ, ਅਵਗ੍ਯਾ ਅਲੰਕਾਰ ਹੈ. ਇਸ ਦਾ ਨਾਮ "ਤਿਰਸਕਾਰ" ਭੀ ਹੈ. ‡

(੧) ਕਿਤਹੀ ਕਾਮ ਨ ਧਉਲਹਰ ਜਿਤੁ ਹਰਿ ਵਿਸਰਾਏ,
ਜਲਜਾਉ ਏਹ ਬਡਪਨਾ ਮਾਇਆ ਲਪਟਾਏ,
ਐਸੋ ਰਾਜ ਨ ਕਿਤੈ ਕਾਜ ਜਿਤੁ ਨਹਿ ਤ੍ਰਿਪਤਾਏ,
ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ.
[ ਸੂਹੀ ਮਃ ੫ ]

(੨) ਵਾ ਸੋਨੇ ਕੋ ਜਾਰਿਯੇ ਜਾਂ ਸੋਂ ਟੂਟੈਂ ਕਾਨ. [ਵ੍ਰਿੰਦ ]

‡ ਗੁਣ ਮੇ ਦੋਸ ਪਛਾਨ ਕੇ ਤ੍ਯਾਗਯੋਗ ਠਹਿਰਾਯ.

# ਆਕਾਰ ਚਿਤ੍ਰ

## ਦੇਖੋ, ਚਿਤ੍ਰ ਅਲੰਕਾਰ ਦਾ ਅੰਗ (ੲ)

## ਆਛੇਪ (ਦੋਸ – ਕਲੰਕ)

ਆਪਣੇ ਕਹੇ ਹੋਏ ਵਾਕ ਵਿੱਚ ਆਪਹੀ ਦੋਸ ਆਰੋਪਣਾ, "ਆਛੇਪ" ਅਲੰਕਾਰ ਹੈ.*

ਉਦਾਹਰਣ—

(੧) ਆਨੀ ਲੇ ਕੁੰਭ ਭਰਾਈਲੇ ਊਦਕ
ਠਾਕੁਰ ਕਉ ਇਸਨਾਨ ਕਰਉ,
ਬਿਆਲੀਸ ਲਖ ਜੀ ਜਲ ਮਹਿ ਹੋਤੇ
ਬੀਠਲ ਭੈਲਾ ਕਾਇ ਕਰਉ ?
ਆਨੀ ਲੇ ਫੂਲ ਪਰੋਈ ਲੇ ਮਾਲਾ
ਠਾਕੁਰ ਕੀ ਹਉ ਪੂਜ ਕਰਉ,
ਪਹਿਲੇ ਬਾਸ ਲਈ ਹੈ ਭਵਰਹ
ਬੀਠਲ ਭੈਲਾ ਕਾਇ ਕਰਉ?
ਆਨੀ ਲੇ ਦੂਧ ਰੀਧਾਈ ਲੇ ਖੀਰੰ
ਠਾਕੁਰ ਕਉ ਨੈਵੇਦ ਕਰਉ,
ਪਹਿਲੇ ਦੂਧ ਬਿਟਾਰਿਓ ਬਛਰੈ
ਬੀਠਲ ਭੈਲਾ ਕਾਇ ਕਰਉ ? [ ਆਸਾ ਨਾਮਦੇਵ ]

(੨) ਕਬੀਰ, ਰੋੜਾ ਹੁਇ ਰਹੁ ਬਾਟ ਕਾ ਤਜ ਮਨ ਕਾ ਅਭਿਮਾਨ,

---

* ਪਹਿਲੇ ਕਹਿਯੇ ਬਾਤ ਕਛੁ ਪੁਨ ਤਾਂਕੋ ਪ੍ਰਤਿਸੇਧ,
ਤ੍ਰਾਂਹਿ ਕਹਿਤ ਆਛੇਪ ਹੈਂ ਭੂਸਣ ਸੁਕਵਿ ਸੁਮੇਧ. [ਸ਼ਿਵਰਾਜ ਭੂਸਣ]

 www.sikhbookclub.com

ਐਸਾ ਕੋਈ ਦਾਸ ਹੋਇ ਤਾਹਿ ਮਿਲੈ ਭਗਵਾਨ.
ਰੋੜਾ ਹੂਆ ਤ ਕਿਆ ਭਇਆ? ਪੰਥੀ ਕਉ ਦੁਖ ਦੇਇ,
ਐਸਾ ਤੇਰਾ ਦਾਸ ਹੈ ਜਿਉਂ ਧਰਨੀ ਮੇ ਖੇਹ.
ਖੇਹ ਹੂਈ ਤਉ ਕਿਆ ਭਇਆ ਜਉ ਉਡ ਲਾਗੈ ਅੰਗ ?
ਹਰਿਜਨ ਐਸਾ ਚਾਹੀਐ ਜਿਉਂ ਪਾਨੀ ਸਰਬੰਗ.
ਪਾਨੀ ਹੂਆ ਤ ਕਿਆ ਭਇਆ? ਸੀਰਾ ਤਾਤਾ ਹੋਇ,
ਹਰਿਜਨ ਐਸਾ ਚਾਹੀਐ ਜੈਸਾ ਹਰਿ ਹੀ ਹੋਇ.

[ ਸਲੋਕ ਕਬੀਰ ]

(ਅ) ਪ੍ਰਗਟ ਵਿਧਿ ਵਚਨ ਭਾਸੇ, ਪਰ ਉਸ ਦਾ ਗੁਪਤ ਭਾਵ ਨਿਸੇਧ ਵਿਖੇ ਹੋਵੇ, ਏਹ "ਆਛੇਪ" ਦਾ ਦੂਜਾ ਰੂਪ ਹੈ. ਉਦਾਹਰਣ—

ਭੰਗ ਫੀਮ ਮਦਿਰਾ ਛਕੋ ਰਹੋ ਮਸ੍ਤ ਦਿਨ ਰਾਤ,
ਇਨ ਸੇਵਨ ਤੇ ਤੁਰਤ ਹੀ ਨਰ ਵਿਦੇਹ ਹ੍ਵੈ ਜਾਤ.

ਇਸ ਦਾ ਗੁਪਤ ਭਾਵ ਹੈ ਕਿ ਛੇਤੀ ਦੇਹ ਦਾ ਅਭਾਵ ਹੋ ਜਾਂਦਾ ਹੈ.

**ਆਵ੍ਰਿੱਤਿ ਦੀਪਕ** ਦੇਖੋ, ਦੀਪਕ (ਸ)

**ਅੰਤਰਲਾਪਿਕਾ** ਦੇਖੋ, ਪ੍ਰਹੇਲਿਕਾ.

**ਅੰਤ੍ਯਾਨੁਪ੍ਰਾਸ** ਦੇਖੋ, ਅਨੁਪ੍ਰਾਸ (ਹ)

## ਏਕਾਵਲਿ (ਇੱਕ – ਪੰਕ੍ਤਿ)

ਜੋ ਪਦ ਪਹਿਲਾਂ ਕਥਨ ਕੀਤਾ ਹੈ, ਉਸ ਨੂੰ


www.sikhbookclub.com

ਦੋਬਾਰਾ ਕਹਿਣਾ, ਅਰਥਾਤ ਪਦਾਂ ਦਾ ਗ੍ਰਹਿਣ ਅਤੇ ਤਯਾਗ ਜਿਸ ਰਚਨਾ ਵਿਖੇ ਪਾਯਾ ਜਾਵੇ, ਉਸ ਥਾਂ "ਏਕਾਵਲਿ" ਅਲੰਕਾਰ ਹੁੰਦਾ ਹੈ.*

ਉਦਾਹਰਣ—

(੧) ਸਾ ਸੇਵਾ ਕੀਤੀ ਸਫਲ ਹੈ
ਜਿਤ ਸਤਗੁਰੁ ਕਾ ਮਨ ਮੰਨੇ,
ਜਾਂ ਸਤਗੁਰੁ ਕਾ ਮਨ ਮੰਨਿਆ
ਤਾ ਪਾਪ ਕਸੰਮਲ ਭੰਨੇ. [ਵਾਰ ਗਉੜੀ ੧ ਮ: ੪]

(੨) ਸਾਚੀ ਪ੍ਰੀਤਿ ਹਮ ਤੁਮ ਸਿਉਂ ਜੋਰੀ,
ਤੁਮ ਸਿਉਂ ਜੋਰ ਅਵਰ ਸੰਗ ਤੋਰੀ. [ਸੋਰਠ ਰਵਿਦਾਸ]

(੩) ਕਾਲ ਕਰੰਤਾ ਅਬਹਿ ਕਰ ਅਬ ਕਰਤਾ ਸੁ ਇਤਾਲ.

(੪) ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ,
ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ.†
[ਸਲੋਕ ਕਬੀਰ]

(੫) ਕੋਪ ਭਈ ਅਰਿਦਲ ਵਿਖੈ ਚੰਡੀ ਚਕ੍ਰ ਸੰਭਾਰ,
ਏਕ ਮਾਰ ਕੈ ਦ੍ਵੈ ਕੀਯੇ ਦ੍ਵੈ ਤੇ ਕੀਨੇ ਚਾਰ.
[ਚੰਡੀ ਚਰਿਤ੍ਰ ੧]

(੬) ਸੋ ਸਰ ਨਹਿ ਜਹਿੰ ਕੰਜ ਨਹਿ, ਕੰਜ ਨ ਭ੍ਰਮਰਨ ਲੀਨ,
ਭ੍ਰਮਰਨ ਸੋ ਸੁਰ ਮਧੁਰ ਕਰ ਜੋ ਨਹਿ ਗੁੰਜਨ ਕੀਨ.
[ਅਲੰਕਾਰ ਸਾਗਰ ਸੁਧਾ]

## ਸਹੋਕ੍ਤਿ (ਸਹ — ਸਾਥ + ਉਕਤਿ — ਕਥਨ)

ਜੇ ਇੱਕ ਪ੍ਰਧਾਨ ਕਾਰਯ ਦੇ ਨਾਲ, ਹੋਰ

*ਗ੍ਰਹਿਣ ਮੁਕ੍ਤ ਕੀ ਜਿਹ ਠਾਂ ਰੀਤ। ਤਹਿੰ ਏਕਾਵਲਿ ਲਖਿਯੇ ਚੀਤ. [ਗਰਬ ਗੰਜਨੀ]

† ਇਸ ਵਿਖੇ ਅਰਥ ਪ੍ਰਹੇਲਿਕਾ ਅਲੰਕਾਰ ਭੀ ਹੈ.


www.sikhbookclub.com

ਅਨੇਕ ਕਾਰਯਾਂ ਦਾ ਸਾਥ ਹੀ ਉਪਜਣਾ ਅਥਵਾ ਨਾਸ਼ ਹੋਣਾ ਕਥਨ ਕੀਤਾ ਜਾਵੇ, ਤਦ "ਸਹੋਕ੍ਤਿ" ਅਲੰਕਾਰ ਹੁੰਦਾ ਹੈ.* ਉਦਾਹਰਣ–

(੧) ਕਾਮ ਕੁਮਲਾਨੇ ਕੋਰ ਪਰਤ ਨ ਜਾਨੇ ਮੋਹ .
ਮਦ ਘੇ ਪਰਾਨੇ ਜਾਨੇ ਪਰਤ ਨ ਸੋ ਤਹੀ,
ਲੀਨ ਭਏ ਲੋਭ ਮਹਾਂ ਮਮਤਾ ਮਲੀਨ ਭਈ
ਛੀਨ ਭਈ ਈਰਖਾ ਰਹੀ ਨ ਜਗ ਮੋ ਕਹੀ,
ਸ਼ੇਖਰ ਵਿਸੇਖ ਸਤਜ ਸੀਲਤਾ ਸੰਤੋਖ ਸ਼ੁੱਧਿ
ਦੀਰਘ ਦਯਾਲੁਤਾ ਸਮੇਤ ਨਿਜ ਗੋਤਹੀ,
ਗਜਾਨ ਕੋ ਪ੍ਰਕਾਸ਼ ਔ ਵੈਰਾਗ ਕੋ ਵਿਭਵ ਹੋਤ
ਗੁਰੁਦੇਵ ਨਾਨਕ ਕੋ ਦਰਸ਼ਨ ਹੋਤ ਹੀ.

[ ਗੁਰੁ ਪੰਚਾਸ਼ਿਕਾ ]

ਗੁਰੁਦਰਸ਼ਨ ਦੇ ਨਾਲਹੀ ਉੱਪਰ ਲਿਖੀ ਵਸਤੂਆਂ ਦਾ ਵਿਨਾਸ਼ ਅਤੇ ਉਦਯ ਵਰਣਨ ਕੀਤਾ.

(੨) ਭਾਰੀ ਹਲ ਚਲ ਬ੍ਰਹਮੰਡ ਮੇ ਅਖੰਡ ਹੋਤ
ਰੁਦ੍ਰ ਕੇ ਗਰੇ ਤੇ ਮੁੰਡਮਾਲਿਕਾ ਖਸਕ ਜਾਤ,
ਧਰਾਧਰ ਧੂਲੀ ਧੁਕ ਧਰਨੀ ਧਸਕ ਜਾਤ
ਸ਼ੇਸ ਕੇ ਸਹਸ੍ਰਫਨ ਮੁਰਕ ਮਸਕ ਜਾਤ,
ਛਿਤਿ ਮਾਂਹਿ ਸ਼ਤ੍ਰੁਨ ਕੀ ਛੂਹਨੀ ਛਿਨੇਕ ਛਾਰ
ਮੇਰੁ ਕੇ ਸਿਖਰੇ ਪਰ ਦੇਵਤਾ ਸਸਕ ਜਾਤ,

* ਵਸ੍ਤੁਨ ਕੋ ਭਾਸਤ ਜਹਾਂ ਜਨ ਰੰਜਨ ਯਹ ਭਾਵ,
ਤਾਹਿ ਸਹੋਕ੍ਤਿ ਬਖਾਨ ਹੀਂ ਜੇ ਭੂਸਣ ਕਵਿਰਾਵ [ਸ਼ਿਵਰਾਜ ਭੂਸਣ]

 www.sikhbookclub.com

ਏਕ ਹੂੰ ਸੁ ਖਾਲਸਾ ਕੇ ਮਜਾਨ ਸੇ ਉਛਰ ਕਰ
ਨੈਸਕ ਨਿਸਰ ਸ਼ਮਸ਼ੇਰ ਜੋ ਲਸਕ ਜਾਤ.
[ ਸਿੱਖੀ ਪ੍ਰਭਾਕਰ ]

(੩) ਟੂਟ ਗਯੋ ਇਕ ਬਾਰ ਬਿਦੇਹ
ਮਹੀਪਤਿ ਸੋਚ ਸ਼ਰਾਸਨ ਸ਼ੰਭੁਕੋ. [ ਦੇਵਕਵਿ ]

## ਸਮ (ਸਮਾਨ – ਤੁਲਯ)

ਸੰਬੰਧਿਤ ਵਸਤੂਆਂ ਦਾ ਯੋਗਯ ਸੰਬੰਧ ਵਰਣਨ ਕਰਣਾ, "ਸਮ" ਅਲੰਕਾਰ ਹੈ. *

ਉਦਾਹਰਣ–

(੧) ਜਉ ਹਮ ਬਾਧੇ ਮੋਹ ਫਾਸ ਹਮ†
ਪ੍ਰੇਮ ਬੰਧਨ ਤੁਮ ਬਾਂਧੇ. [ਸੋਰਠ ਰਵਿਦਾਸ ਜੀ]

(੨) ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ,
ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ.
[ ਵਾਰ ਸੂਹੀ ਮਃ ੨]

(੩) ਅਮਲੀ ਰੱਚਨ ਅਮਲੀਆਂ, ਸੋਫੀ ਸੋਫੀ ਮੇਲ ਕਰੰਦੇ,
ਜੂਆਰੀ ਜੂਆਰੀਆਂ, ਵੇਕਰਮੀ ਵੇਕਰਮ ਰਚੰਦੇ,
ਚੋਰਾਂ ਚੋਰਾਂ ਪਿਰਹੜੀ, ਠੱਗ ਠੱਗ ਮਿਲ ਦੇਸ ਠਗੰਦੇ,
ਮਸਕਰਿਆਂ ਮਿਲ ਮਸਕਰੇ,ਚੁਗਲਾਂ ਚੁਗਲ ਉਮਾਹਮਿਲੰਦੇ,
ਮਨਤਾਰੂ ਮਨਤਾਰੂਆਂ, ਤਾਰੂ ਤਾਰੂ ਤਾਰ ਤਰੰਦੇ,
ਦੁਖਿਆਰੇ ਦੁਖਿਆਰਿਆਂ, ਮਿਲ ਮਿਲ ਅਪਨੇ ਦੁੱਖ ਰੁਵੰਦੇ,
ਸਾਧੁਸੰਗਤਿ ਗੁਰੁਸਿੱਖ ਵਸੰਦੇ. [ ਭਾਈ ਗੁਰੁਦਾਸ ਜੀ ]

---

* ਯਥਾਯੋਗ ਜਹਿਂ ਹੋਵੈ ਸੰਗ,
ਤਿਸ ਕੋ ਸਮ ਕਹਿ ਸੁਮਤਿ ਉਤੰਗ. [ ਗਰਬ ਗੰਜਨੀ ]

† ਜੇ ਅਸੀ ਮੋਹ ਅਤੇ ਹਉਮੈ ਦੀ ਫਾਹੀ ਵਿਚ ਫਸੇ ਹੋਏ ਹਾਂ.

 www.sikhbookclub.com

(੪) ਰੂਪ ਦਮੋਦਰਿ ਕੋ ਜਿਮ ਸੁੰਦਰ
ਤਯੋਂ ਹਰਿਗੋਬਿੰਦ ਰੂਪ ਵਿਸਾਲਾ,
ਏਰਿ ਸਖੀ! ਯਹਿ ਜੋਰੀ ਜੁਰੀ ਸਮ
ਜੀਵਹੁ ਭੋਗ ਭੁਗੋ ਚਿਰਕਾਲਾ. [ਗੁ: ਪ੍ਰ: ਸੂ:]

(੫) ਜਿਮ ਜੀਤ ਕੌਰ ਤਨ ਰੂਰਾ,
ਤਿਮ ਦੂਲਹੁ ਬਰ ਗੁਨ ਪੂਰਾ,
ਇਹ ਸੁੰਦਰ ਇਕ ਸਮ ਜੋਰੀ,
ਮਿਲ ਜੀਵਹੁ ਬਰਖ ਕਰੋਰੀ. [ਗੁ: ਪ੍ਰ: ਸੂ:]

(ਅ) ਕਾਰਣ ਦੇ ਗੁਣ ਕਾਰਯ ਵਿਖੇ ਵਰਣਨ ਕਰਣੇ ਸਮ ਦਾ ਦੂਜਾ ਰੂਪ ਹੈ.‡ ਉਦਾਹਰਣ—

ਸ਼੍ਰੀ ਗੁਰੁ ਬਾਨੀ ਪਾਠ ਕਰ ਕਯੋਂ ਨਹਿੰ ਹੋਵੈ ਗਯਾਨ?
ਗਯਾਨ ਰੂਪ ਸਤਗੁਰੂ ਨੇ ਸ਼੍ਰੀ ਮੁਖ ਕਰੀ ਬਖਾਨ.

ਸਤਗੁਰੂ ਜੋ ਬਾਣੀ ਦਾ ਕਾਰਣ ਹੈ ਸੋ ਗਯਾਨ ਰੂਪ ਹੈ, ਇਸ ਲਈਂ ਬਾਣੀ ਵਿਖੇ ਗਯਾਨ ਹੈ.

(ੲ) ਜਿਸ ਕਾਰਯ ਲਈਂ ਉੱਦਮ ਕਰੀਏ, ਓਹ ਬਿਨਾ ਯਤਨ ਅੰਰ ਵਿਘਨ ਦੇ ਸਿੱਧ ਹੋਜਾਵੇ, ਐਸਾ ਵਰਣਨ ਸਮ ਦਾ ਤੀਜਾ ਰੂਪ ਹੈ.* ਉਦਾਹਰਣ—

---

‡ ਕਾਰਣ ਹੀ ਕੇ ਅੰਗ ਸਬ ਕਾਰਯ ਮਾਹੀਂ ਚਾਹਿ. [ਕਾਵ੍ਯ ਪ੍ਰਭਾਕਰ]

* ਬਿਨਾ ਵਿਘਨ ਹੀ ਕਾਜ ਜਹਿੰ ਉੱਦਮ ਕਰਤੇ ਹੋਯ.
[ਕਾਵ੍ਯ ਪ੍ਰਭਾਕਰ]


www.sikhbookclub.com

ਗੁਰੁ ਨਾਨਕ ਕੇ ਦਰਸ਼ ਹਿਤ ਲਾਲੋ ਚਹਯੋ ਪਯਾਨ,
ਆਯ ਦ੍ਵਾਰ ਪਰ ਤੁਰਤ ਹੀ ਸ਼੍ਰੀ ਗੁਰੁ ਠਾਢੇ ਆਨ.

## ਸਮ ਰੂਪਕ ਦੇਖੋ, ਰੂਪਕ (ੳ)

## ਸਮਾਸੋਕ੍ਤਿ (ਸੰਖੇਪ ਕਰਕੇ ਕਥਨ)

ਕਿਸੇ ਮੁੱਖ ਵਸਤੁ ਦੇ ਪ੍ਰਸੰਗ ਵਿਖੇ ਗੌਣ ਵਸਤੁ ਦਾ ਇਸ਼ਾਰੇ ਨਾਲ ਗ੍ਯਾਨ ਕਰਾਯਾ ਜਾਵੇ, ਪਰ ਸਪਸ਼੍ਟ ਕਥਨ ਨਾ ਹੋਵੇ, ਇਹ "ਸਮਾਸੋਕ੍ਤਿ" ਅਲੰਕਾਰ ਹੈ. † ਉਦਾਹਰਣ—

(੧) ਸਿੰਘਨ ਕੀ ਸੁਨ ਗਰਜ ਕੋ ਜੰਬੁਕ ਹੋਏ ਮੌਨ.
(੨) ਰੋਗੀ ਨਿਰਬਲ ਸਿੰਘ ਪਿਖ ਮੂਸਾ ਭਏ ਦਿਲੇਰ.

ਇਸ ਥਾਂ ਜੰਬੁਕ ਤੋਂ ਕਾਯਰ ਦਾ ਗ੍ਯਾਨ ਹੋਯਾ. ਸਿੰਘ ਤੋਂ ਰਾਜਾ ਅਤੇ ਮੂਸਾ ਤੋਂ ਤੁੱਛ ਪਾਂਮਰ ਲੋਕਾਂ ਦਾ ਬੋਧ ਹੋਯਾ.

## ਸਮਾਧਿ (ਧ੍ਯਾਨ)

ਹੋਰ ਕਾਰਣਾਂ ਦੇ ਸੰਬੰਧ ਨਾਲ ਕਿਸੇ ਕਾਰਯ ਦਾ ਅਚਾਨਕ ਸੁਖਾਲਾ ਹੋਜਾਣਾ "ਸਮਾਧਿ" ਅਲੰਕਾਰ ਦਾ ਰੂਪ ਹੈ.‡ ਉਦਾਹਰਣ—

---

† ਵਰਣਨਕੀਜੈ ਆਨ ਕੋ ਗ੍ਯਾਨ ਆਨ ਕੋ ਹੋਯ,
ਸਮਾਸੋਕ੍ਤਿ ਭੂਸ਼ਣ ਕਹਿਤ ਕਵਿ ਕੋਵਿਦ ਸਬਕੋਯ. [ਸ਼ਿਵਰਾਜ ਭੂਸ਼ਣ]

‡ ਔਰ ਹੇਤੁ ਮਿਲਕੈ ਜਹਾਂ ਹੋਤ ਸੁਗਮ ਅਤਿ ਕਾਜ,
ਤਾਂਹਿ ਸਮਾਧਿ ਬਖਾਨਹੀ ਭੂਸ਼ਣ ਜੇ ਕਵਿਰਾਜ. [ਸ਼ਿਵਰਾਜ ਭੂਸ਼ਨ]


www.sikhbookclub.com

ਖਿਦਰਾਣੇ ਪਰ ਸਿੰਘਾਂ ਨੇ ਜਦ ਪਾਯਾ ਹੈ ਘਮਸਾਨ,
ਮਹਾਂ ਸਿੰਘ ਅਰ ਭਾਗਕੌਰ ਸੰਗ ਸਿੰਘ ਪਹੂਚੇ ਆਨ,
ਕਰੀ ਮਾਰ ਸ਼ਤ੍ਰੁਨ ਪਰ ਐਸੀ ਦੀਨੇ ਪੈਰ ਹਿਲਾਯ,
ਘਾਯਲ ਥਕੇ ਤ੍ਰਿਖਾਤੁਰ ਵੈਰੀ ਭਾਗੇ ਪੀਠ ਦਿਖਾਯ.

## ਸਮੁੱਚਯ (ਸਮੂਹ)

ਬਹੁਤ ਭਾਵ ਇਕੱਠੇ ਮਨ ਵਿਖੇ ਪੈਦਾ ਹੋਣ, ਇਹ "ਸਮੁੱਚਯ" ਅਲੰਕਾਰ ਦਾ ਰੂਪ ਹੈ. *

ਉਦਾਹਰਣ—

ਪੈਂਦੇ ਖ਼ਾਂ ਕੇ ਕੰਠ ਪਰ ਚਲੀ ਗੁਰੂ ਤਰਵਾਰ,
ਸ਼ੋਕ ਕ੍ਰਿਪਾ ਪਛਤਾਉ ਤਬ ਉਦੈ ਭਏ ਇਕਬਾਰ.

(ਅ) ਇੱਕ ਕਾਰਯ ਨੂੰ ਜੇ ਅਨੇਕ ਮਿਲਕੇ ਸਿੱਧ ਕਰਨ, ਇਹ ਸਮੁੱਚਯ ਦਾ ਦੂਜਾ ਰੂਪ ਹੈ. †

ਉਦਾਹਰਣ—

ਸੁੰਦਰਤਾ ਯੋਵਨ ਔ ਧਨ ਮਿਲ ਪ੍ਰਭੁਤਾ ਸੋਂ
ਨਰ ਮਨ ਵਿਖੇ ਬਹੁ ਮਦ ਉਪਜਾਤ ਹੈਂ.

## ਸ਼ਲੇਸ਼ (ਸੰਬੰਧ — ਮਿਲਾਪ)

ਇੱਕ ਸ਼ਬਦ ਤੋਂ ਅਨੇਕ ਅਰਥ ਪ੍ਰਗਟ ਹੋਣ ਇਹ "ਸ਼ਲੇਸ਼" ਅਲੰਕਾਰ ਦਾ ਰੂਪ ਹੈ. ‡

---

* ਕਾਹੂ ਥਲ ਬਹੁ ਭਾਵ ਜਹਿਂ ਉਪਜਤ ਏਕੈ ਸੰਗ. [ਰਾਮਚੰਦ੍ਰ ਭੂਸਣ]
† ਜਹਿਂ ਅਨੇਕ ਇਕ ਸੰਗ ਹ੍ਵੈ ਕਰੈਂ ਸੁ ਔਰੈਂ ਕਾਜ.[ਰਾਮਚੰਦ੍ਰ ਭੂਸਣ]
‡ ਇਕ ਪਦ ਕੇ ਬਹੁ ਅਰਥ ਲਖੀਜੈ,
ਸੋ ਸ਼ਲੇਸ਼ ਭੂਸਣ ਕਹਿ ਦੀਜੈ. [ਗਰਬ ਗੰਜਨੀ]


www.sikhbookclub.com

ਉਦਾਹਰਣ—

(੧) ਮੋਹਨ ਤੇਰੇ ਊਚੇ ਮੰਦਿਰ ਮਹਲ ਅਪਾਰਾ.

[ਗਉੜੀ ਛੰਤ ਮ: ੫]

ਇਸ ਵਿੱਚ ਮੋਹਨ ਪਦ ਕਰਤਾਰ ਅਤੇ ਬਾਬਾ ਮੋਹਨ ਜੀ ਦਾ ਅਰਥ ਰਖਦਾ ਹੈ.

(੨) ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ,
ਪਾਰ ਬ੍ਰਹਮ ਪੂਰਨ ਧਨੀ ਨਹਿ ਬੂਝੈ ਪਰਤਾਪ.

[ਗਉੜੀ ਥਿਤੀ ਮ: ੫]

ਬੂਝੈ ਦਾ ਅਰਥ ਬੁਝਣਾ ਅਤੇ ਸਮਝਣਾ ਹੈ. ਪਰਤਾਪ ਦਾ ਅਰਥ ਪ੍ਰਭਾਪ ਅਤੇ ਸੰਤਾਪ (ਪਰਿਤਾਪ) ਹੈ.

(੩) ਗੁਰੁ ਦਰਸਨ ਉਧਰੈ ਸੰਸਾਰਾ. [ਆਸਾ ਮ: ੩]

ਇਸ ਥਾਂ ਗੁਰੁ ਦਰਸਨ ਦਾ ਅਰਥ ਸਤਗੁਰੁ ਦਾ ਦੀਦਾਰ ਅਤੇ ਗੁਰੁ ਸ਼ਾਸਤ੍ਰ ਹੈ.

(੪) ਬਾਬੀਹਾ ਬੇਨਤੀ ਕਰੇ ਕਰ ਕਿਰਪਾ ਦੇਹੁ ਜੀਅਦਾਨ.

[ ਵਾਰ ਮਲਾਰ ਮ: ੩ ]

ਇਸ ਥਾਂ ਜੀਅਦਾਨ ਦਾ ਅਰਥ ਪ੍ਰਾਣ ਦਾਨ ਅਤੇ ਜਲ ਦਾਨ ਹੈ.

(੫) ਕਾਛਨ ਏਕ ਤਹਾਂ ਮਿਲ ਗਈ,
ਸੋਆਚੂਕ ਪੁਕਾਰਤ ਭਈ,
ਜੋ ਸੋਵੈ ਸੋ ਮੂਲ ਗਵਾਵੈ,
ਜੋ ਜਾਗੈ ਹਰਿ ਹ੍ਰਿਦੇ ਬਸਾਵੈ. [ ਦਸਮਗ੍ਰੰਥ, ਦੱਤਾਵਤਾਰ ]

 www.sikhbookclub.com

**ਸੋਆਭੂਕ ਦਾ ਅਰਥ ਸੋਆਪਾਲਕ ਸ਼ਾਹ ਹੈ, ਦੂਜਾ ਅਰਥ ਮੂਲ ਵਿਖੇ ਸਪਸ਼੍ਟ ਹੈ.**

(੬) ਆਤੇ ਦ੍ਵਾਰ ਦੇਸ ਹੀ ਪੈ ਆਸਾ ਪੁੰਜ ਪੂਰੀ ਹੋਤ
ਦੁੱਖ ਦਸ਼ਾ ਭੈਰਵੀ ਤੇ ਨਿਪਟ ਬਚਜੋ ਰਹੈ,
ਭੈਰਵ ਦਰਿਦ੍ਰ ਕਬੂ ਤਾਂਕੋ ਨਾ ਦਿਖਾਈ ਦੇਤ
ਲਲਿਤ ਬਸੰਤ ਜਜੋਂ ਕਲਜਾਨ ਹੀ ਖਚਜੋ ਰਹੈ,
ਸ਼੍ਰੀ ਗੁਰੁ ਗੋਬਿੰਦ ਸਿੰਘ ਰਾਗਿਨੀ ਨਜ਼ਰ ਤੇਰੀ
ਤਾਰ ਦੇਤ ਜੀਵਨ ਕੋ ਸੁਰ ਜਜੋਂ ਸਚਜੋ ਰਹੈ,
ਦੀਪਕ ਜਜੋਂ ਤਾਕੇਂ ਧਾਮ ਪੂਰਨ ਸੁ ਧਾਮ ਹੀ ਮੇ
ਆਠੋਂ ਜਾਮ ਗ੍ਰਾਮ ਸ਼੍ਰੀ ਬਿਲਾਵਲ ਮਚਜੋ ਰਹੈ.

[ਤੇਖਹਰਿ]

(੭) ਰਾਗ ਹੋਯਾ ਦੂਰ ਸੁਰ ਕਿਸੇ ਦਾ ਨ ਰਹਜਾ ਠੀਕ
ਤਾਲੋਂ ਸਭ ਘੁੱਥੇ ਭਾਰੀ ਰਾਮਰੌਲਾ ਪਾਜਾ ਹੈ,
ਗ੍ਰਾਮ ਗ੍ਰਾਮ ਵਿੱਚ ਨਾ ਮਿਲੰਦਾ ਇੱਕ ਦੂਜੇ ਸੰਗ
ਤਾਂਨ ਖੋਇ ਬੈਠੇ ਲਯ ਨਾਮ ਵਿਸਰਾਯਾ ਹੈ,
ਰੰਗਭੂਮਿ ਭਾਰਤ ਦੀ ਮੂਰਛਨਾ ਦਸ਼ਾ ਦੇਖ,
ਕਰਤਾਰ ਬਾਬਾ ਗੁਰੂ ਨਾਨਕ ਪਠਾਯਾ ਹੈ,
ਅਬਲਾ ਲੁਕਾਈ ਤਾਈਂ ਮਰਦਾਨਾ ਸਾਜ ਸੰਗ
ਠਾਟ ਇੱਕ ਕਰਣ ਜਹਾਨ ਵਿੱਚ ਆਯਾ ਹੈ.

(੮) ਨੀਚ ਥਾਨ ਤੇ ਗੁਣ ਕਰ ਜੀਵਨ ਉੱਚ ਦਸ਼ਾ ਕੋ ਪਾਇ.

**ਇਸ ਦਾ ਅਰਥ ਖੂਹ ਤੋਂ ਪਾਣੀ (ਜੀਵਨ) ਡੋਰੀ (ਗੁਣ) ਕਰਕੇ ਉੱਪਰ ਆਜਾਂਦਾ ਹੈ, ਅਰੁ ਨੀਚ ਪੁਰਸ਼ ਵਿਦਜਾ ਹੁਨਰ ਕਰਕੇ ਉੱਚੇ ਦਰਜੇ ਪਰ ਪਹੁੰਚ ਜਾਂਦਾ ਹੈ.**

 www.sikhbookclub.com

(੯) ਦੇਖੋ, ਖ਼ਾਸ ਸੋਹ ਸੰਗਿਆਨ.

ਆਮ ਲੋਕ ਸੇਵਾ ਨਾਲ ਤਰ ਜਾਣ.

**ਸ਼ਾਸਨੋਤੱਰ** ਦੇਖੋ, ਚਿਤ੍ਰ (੮)

**ਸਾਧਾਰਣ ਧਰਮ** ਦੇਖੋ, ਉਪਮਾਂ.

## ਸਾਮਾਨਜ (ਬਰਾਬਰੀ— ਤੁਲਜਤਾ)

ਜਿਸ ਥਾਂ ਤੁਲਜ ਰੂਪ ਗੁਣ ਆਦਿਕ ਵਾਲੇ ਪਦਾਰਥਾਂ ਦੀ ਸਮਾਨਤਾ ਹੋਵੇ, ਪਰ ਮੀਲਿਤ ਦੀ ਤਰਾਂ ਅਭੇਦਤਾ ਨਾ ਹੋਵੇ, ਕਿੰਤੁ ਭੇਦ ਬਣਿਆ ਰਹੇ, ਐਸਾ ਵਰਣਨ "ਸਾਮਾਨਜ" ਅਲੰਕਾਰ ਹੈ.* ਉਦਾਹਰਣ—

(੧) ਸੇਤ ਸਾਜ ਸਾਜ ਚਲੀ ਸਾਵਰੇ ਕੀ ਪ੍ਰੀਤਿ ਕਾਜ
ਚਾਂਦਨੀ ਮੇ ਰਾਧਾ ਮਾਨੋ ਚਾਂਦਨੀ ਸੀ ਹ੍ਵੈ ਗਈ.†
[ ਦਸਮਗ੍ਰੰਥ, ਕ੍ਰਿਸਨਾਵਤਾਰ ]

(੨) ਬੈਠਾ ਚਮਕੌਰ ਦੀ ਅਟਾਰੀ ਭਾਈ ਸੰਤ ਸਿੰਘ
ਬਾਣ ਵਰਖਾਵੈ ਵੈਰੀ ਜਾਨੈ ਦਸ਼ਮੇਸ਼ ਹੈ.

## ਸਾਰ (ਨਿਚੋੜ — ਤਤ੍ਵ)

ਅੱਛਾ ਅਥਵਾ ਬੁਰਾ ਪਦਾਰਥ ਜੋ ਇਕ ਤੋਂ

---

* ਭਿੰਨ ਰੂਪ ਹੂੰ ਮੇ ਜਹਾਂ ਪੈਯੈ ਕਛੁ ਨ ਵਿਸ਼ੇਸ,
ਤਹਾਂ ਕਹਿਤ ਸਾਮਾਨਜ ਹੈਂ ਪੰਡਿਤ ਲੋਕ ਅਸ਼ੇਸ. [ਲਲਿਤ ਲਲਾਮ]

† ਇਸ ਵਿੱਚ ਉਤਪ੍ਰੇਕ੍ਸ਼ਾ ਅਤੇ ਸਾਮਾਨਜ ਦੋਵੇਂ ਅਲੰਕਾਰ ਹੋਣ ਕਰਕੇ ਉਭਯਾਲੰਕਾਰ ਹੈ.



www.sikhbookclub.com

ਇੱਕ ਵਧਕੇ ਹੋਵੇ, ਅਰਥਾਤ ਪਹਿਲੇ ਨਾਲੋਂ ਦੂਜਾ ਸਾਰ ਹੋਵੇ, ਐਸਾ ਵਰਣਨ "ਸਾਰ" ਅਲੰਕਾਰ ਹੈ.‡ ਉਦਾਹਰਣ—

(੧) ਸਰਬ ਧਰਮ ਮਹਿ ਸ੍ਰੇਸਟ ਧਰਮੁ,
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ,
ਸਗਲ ਕ੍ਰਿਆ ਮਹਿ ਊਤਮ ਕਿਰਿਆ,
ਸਾਧਸੰਗਿ ਦੁਰਮਤਿ ਮਲੁ ਹਿਰਿਆ,
ਸਗਲ ਉਦਮ ਮਹਿ ਉਦਮ ਭਲਾ,
ਹਰਿ ਕਾ ਨਾਮ ਜਪਹੁ ਜੀਅ ਸਦਾ,
ਸਗਲ ਬਾਨੀ ਮਹਿ ਅੰਮ੍ਰਿਤ ਬਾਨੀ,
ਹਰਿ ਕੋ ਜਸੁ ਸੁਨਿ ਰਸਨ ਬਖਾਨੀ,
ਸਗਲ ਥਾਨ ਤੇ ਓਹੁ ਊਤਮ ਥਾਨ,
ਨਾਨਕ ਜਿਹ ਘਟਿ ਵਸੈ ਹਰਿਨਾਮ. [ ਸੁਖਮਨੀ ]

(੨) ਮਾਨਸ ਦੇਹ ਦੁਲੱਭ ਹੈ ਜੁਗਹ ਜੁਗੰਤਰ ਆਵੈ ਵਾਰੀ,
ਉੱਤਮ ਜਨਮ ਦੁਲੱਭ ਹੈ ਇਕਵਾਕੀ ਕੋੜਮਾ ਵਿਚਾਰੀ,
ਦੇਹ ਅਰੋਗ ਦੁਲੱਭ ਹੈ ਭਾਗਠ ਮਾਤ ਪਿਤਾ ਹਿਤਕਾਰੀ,
ਸਾਧੂ ਸੰਗ ਦੁਲੱਭ ਹੈ ਗੁਰਮੁਖ ਸੁਖ ਫਲ ਭਗਤਿ ਪਿਆਰੀ.
[ ਭਾਈ ਗੁਰਦਾਸ ਜੀ ]

(੩) ਸਭ ਤੇ ਉੱਤਮ ਕੂਪ ਲਗਾਵਨ,
ਪ੍ਰਾਨੀ ਅਨਿਕ ਕਰਹਿੰ ਸੁਖ ਪਾਵਨ,
ਇਸ ਤੇ ਉੱਤਮ ਸਿਰਜਨ ਤਾਲਾ,
ਨਰ ਪਸੂ ਪੰਖੀ ਸੁਖ ਲਹਿੰ ਜਾਲਾ,
ਇਸ ਤੇ ਉੱਤਮ ਤੀਰਥ ਹੇਤ,

‡ ਜਹਿ ਉੱਤਰੋਤਰ ਹ੍ਵੈ ਅਧਿਕਾਈ,
ਅਲੰਕਾਰ ਸੋ ਸਾਰ ਕਹਾਈ. [ ਗਰਬ ਗੰਜਨੀ ]

 www.sikhbookclub.com

ਚਹੁੰ ਦਿਸ ਤੇ ਸੁਪਾਨ‡ ਕਰ ਦੇਤ,
ਤੀਰਥ ਮਹਿ ਤੀਰਥ ਗੁਰੂ ਕੇਰਾ,
ਮਹਾਂ ਮਹਾਤਮ ਸਭਨਿ ਉਚੇਰਾ,
ਗੁਰੁਨ ਵਿਖੇ ਸ਼੍ਰੀ ਨਾਨਕ ਗੁਰੂ,
ਵਚਨ ਸਿੰਘ ਅਗਜਾਨ ਨਹਿ ਰੁਰੂ†

[ ਗੁਰ ਪ੍ਰਤਾਪ ਸੂਰਜ ]

(੪) ਮਿਸ਼ਰੀ ਤੇਂ ਮਧੁ ਮਧੁਰ ਹੈ ਮਧੁ ਤੇ ਸੁਧਾ ਮਹਾਨ,
ਸ਼੍ਰੀ ਗੁਰਬਾਨੀ ਸੁਧਾ ਤੇਂ ਨਿਸ਼ਚਯ ਮੀਠੀ ਜਾਨ.
(੫) ਤੂੰਮਾ ਹੈ ਕਟੂ ਨਿੰਮ ਤੇਂ ਤਿਹਤੇ ਅਧਿਕ ਕੁਨੈਨ,
ਹੈਂ ਕੁਨੈਨ ਤੇਂ ਮਹਾਂ ਕਟੂ ਜਨ ਪਾਂਮਰ ਕੇ ਬੈਨ.

## ਸੁਸਿੱਧ

## (ਸੁਖਾਲਾ ਸਿੱਧ – ਬਿਨਾ ਯਤਨ ਪ੍ਰਾਪਤ]

ਯਤਨ ਕਰੇ ਕੋਈ, ਅਰੁ ਉਸ ਦਾ ਫਲ ਕੋਈ ਹੋਰ ਭੋਗੇ, ਐਸਾ ਵਰਣਨ "ਸੁਸਿੱਧ" ਅਲੰਕਾਰ ਹੈ.* ਉਦਾਹਰਣ–

ਜੈਸੇ ਮਧੁ ਮਾਖੀ ਸੰਚਿ ਸੰਚਿਕੈ ਇਕਤ੍ਰ ਕਰੈ
ਹਰੈ ਮਧੁਹਾਰ ਤਾਂਕੇ ਮੁਖ ਛਾਰ ਡਾਰ ਕੈ,
ਜੈਸੇ ਬੱਛ ਹੇਤ ਗਊ ਸੰਚਤ ਹੈ ਖੀਰ, ਤਿਹ
ਲੇਤ ਹੈ ਅਹੀਰ੍ਰ ਦੁਹਿ ਬਛਰੇ ਵਿਟਾਰਕੈ,
ਜੈਸੇ ਧਰ ਖੋਦਿ ਖੋਦਿ ਬਿਲ ਸਾਜੈ ਮੂਸਾ
ਪੈਸਤ ਸਰਪ ਧਾਇ ਖਾਇ ਤਿਹ ਮਾਰਕੈ,

---

‡ ਪੌੜੀ. † ਮ੍ਰਿਗ.

* ਸਾਧਿ ਸਾਧਿ ਔਰੈ ਮਰੈ ਔਰੈ ਭੁਗਵਤ ਸਿੱਧਿ,
ਤਾਂਸੋਂ ਕਹਿਤ ਸੁਸਿੱਧ ਸਭ ਜਿਨ ਕੇ ਬੁੱਧਿ ਸਮ੍ਰਿੱਧਿ. [ਕਵਿ ਪ੍ਰਿਯਾ]


www.sikhbookclub.com

ਤੈਸੇ ਕੋਟਿ ਪਾਪ ਕਰ ਮਾਯਾ ਜੋਰ ਜੋਰ ਮੂੜ
ਅੰਤਕਾਲ ਛਾਡ ਚਲੈ ਦੋਊ ਹਾਥ ਝਾਰਕੈ.

[ ਭਾਈ ਗੁਰਦਾਸ ਜੀ ]

(ਅ) ਕਿਸੇ ਇੱਕ ਦੇ ਯਤਨ ਅਥਵਾ ਕਰਮ ਤੋਂ ਅਨੇਕ ਲਾਭ ਉਠਾਉਣ, ਇਹ "ਸੁਸਿੱਧ" ਦਾ ਦੂਜਾ ਭੇਦ ਹੈ.† ਉਦਾਹਰਣ—

(੧) ਜਿਨੀ ਨਾਮ ਧਿਆਇਆ ਗਏ ਮਸਕਤਿ ਘਾਲਿ,
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ. [ਜਪੁ]

(੨) ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ. [ਭੈਰਉ ਮਃ ੩]

## ਸੂਖਮ (ਬਾਰੀਕ — ਇਸ਼ਾਰਾ)

ਇਸ਼ਾਰੇ ਦਾ ਉੱਤਰ ਇਸ਼ਾਰੇ ਨਾਲ ਦੇਣਾ ਅਥਵਾ ਸ਼ਰੀਰ ਦੀ ਚੇਸ਼੍ਟਾ ਤੋਂ ਕਿਸੇ ਸੂਖਮ ਭਾਵ ਦਾ ਪ੍ਰਗਟ ਕਰਨਾ ਅਥਵਾ ਜਾਣਨਾ "ਸੂਖਮ" ਅਲੰਕਾਰ ਦਾ ਰੂਪ ਹੈ.* ਉਦਾਹਰਣ-

(੧) ਮੇਲਜੋਂ ਬਾਬਾ ਉੱਠਿਆ ਮੁਲਤਾਨੇ ਦੀ ਜ਼ਿਆਰਤ ਜਾਈ,
ਅੱਗੋਂ ਪੀਰ ਮੁਲਤਾਨ ਦੇ ਦੁੱਧ ਕਟੋਰਾ ਭਰ ਲੈ ਆਈ,
ਬਾਬਾ ਕਢ ਕਰ ਬਗਲ ਤੇ ਚੰਬੇਲੀ ਦੁਧ ਵਿੱਚ ਮਿਲਾਈ,
ਜਯੋਂ ਸਾਗਰ ਵਿਚ ਗੰਗ ਸਮਾਈ. [ਭਾਈ ਗੁਰਦਾਸ ਜੀ]

---

† ਕਰੀ ਏਕ ਕੀ ਭੋਗੈਂ ਵ੍ਰਿੰਦ,
ਤਿਂਹ ਸੁਸਿੱਧ ਕਹਿਂ ਕਵਿ ਸੁਖ ਕੰਦ. [ ਗਰਬ ਗੰਜਨੀ ]

* ਇੰਗਿਤ ਤੇ ਆਕਾਰ ਤੇ ਜਹਿਂ ਲਖਿਯੇ ਜਿਯ ਭਾਵ.
[ ਚਿਤ੍ਰ ਚੰਦ੍ਰਿਕਾ ]

 www.sikhbookclub.com

ਮੁਲਤਾਨ ਦੇ ਪੀਰਾਂ ਨੇ ਦੁੱਧ ਦੇ ਭਰੇ ਪਯਾਲੇ ਤੋਂ ਭਾਵ ਪ੍ਰਗਟ ਕੀਤਾ ਕਿ ਮੁਲਤਾਨ ਪਹਿਲਾਂ ਹੀ ਪੀਰਾਂ ਨਾਲ ਭਰਪੂਰ ਹੈ, ਇਸ ਲਈ ਆਪਨੂੰ ਇੱਥੇ ਥਾਉਂ ਨਹੀਂ. ਸਤਿਗੁਰੂ ਨਾਨਕ ਦੇਵ ਨੇ ਦੁੱਧ ਉੱਪਰ ਚਮੇਲੀ ਦਾ ਫੁੱਲ ਰੱਖਕੇ ਭਾਵ ਪ੍ਰਗਟ ਕੀਤਾ ਕਿ ਅਸੀਂ ਇਸ ਤਰਾਂ ਬਿਨਾ ਕਿਸੇ ਨੂੰ ਕਲੇਸ਼ ਦਿੱਤੇ ਹਰ ਥਾਂ ਸਮਾ ਸਕਦੇ ਹਾਂ.

(੨) ਦੇਹ ਕੰਚੁਕੀ ਤਾਂਹਿ ਸਵਾਰੀ,
ਏਕ ਹਾਥ ਮੇ ਜਿਹਵਾ ਧਾਰੀ,
ਗਹਜੋ ਲਿੰਗ ਕੋ ਦੂਸਰ ਹਾਥਾ,
ਆਵਾ ਸਨਮੁਖ ਜਹਿਂ ਜਗਨਾਥਾ. [ਨਾਨਕ ਪ੍ਰਕਾਸ਼]

ਕਲਿ ਯੁਗ ਨੇ ਇਸ ਚੇਸ੍ਟਾ ਤੋਂ ਸੂਖਮ ਭਾਵ ਪ੍ਰਗਟ ਕੀਤਾ ਕਿ ਜੋ ਰਸਨਾ ਅਤੇ ਇੰਦ੍ਰੀ ਦੇ ਦਾਸ ਹੈਨ, ਓਹੀ ਕਲਿਯੁਗੀ ਜੀਵ ਹਨ, ਅਰੁ ਵਿਸ਼ਯ ਪਰਾਯਣ ਹੋਣਾ ਹੀ ਕਲਿਯੁਗ ਦਾ ਰੂਪ ਹੈ.

(੩) ਇਕ ਤ੍ਰਿਣ ਲੇਕਰ ਕਰ ਘਨਸ਼੍ਯਾਮ,
ਕਰਹਿ ਇਸ਼ਾਰਤ ਲੋਚਨ ਬਾਮ,
ਬਿਚਤੇ ਚੀਰਜੋ ਸਗਰੋ ਸੋਇ,
ਕਰ ਦਿਖਰਾਯੋ ਇਕ ਤੇ ਦੋਇ,
ਭੀਮਸੈਨ ਇਮ ਸੈਨ ਬੁਝਾਈ,

ਜਾਨਜੋ ਭੇਦ ਰਿਦੇ ਹਰਖਾਈ,
ਕਰਜੋ ਦੁਖੰਡ ਜੋਰਨੋ ਏਹ,
ਇਮ ਤੁਮ ਚੀਰ ਦੇਹੁ ਰਿਪੁ ਦੇਹ. [ਸੂਰਜ ਪ੍ਰਕਾਸ਼]

ਜਰਾਸੰਧ ਨਾਲ ਜਿਸ ਵੇਲੇ ਭੀਮਸੈਨ ਲੜ ਰਹਿਆ ਸੀ, ਤਦ ਕ੍ਰਿਸ਼ਨ ਜੀ ਨੇ ਇੱਕ ਤਿਣਕਾ ਚੀਰਕੇ ਦਿਖਾਯਾ ਅਰੁ ਅੱਖ ਦੇ ਇਸ਼ਾਰੇ ਨਾਲ ਭਾਵ ਜਣਾਯਾ ਕਿ ਜਰਾਸੰਧ ਦਾ ਸ਼ਰੀਰ ਦੋ ਟੁਕੜੇ ਜੁੜਨ ਤੋਂ ਜਰਾ ਰਾਖਸੀ ਦੇ ਹੱਥੋਂ ਬਣਿਆ ਹੈ, ਸੋ ਹੁਣ ਤੂੰ ਉਨ੍ਹਾਂ ਦੋਹਾਂ ਖੰਡਾਂ ਨੂੰ ਅਲਗ ਕਰ ਦੇਹ.

(ਅ) ਜੇ ਇਸ਼ਾਰਾ ਕਰਣ ਵਾਲੇ ਦੇ ਭਾਵ ਤੋਂ ਵਿਰੁੱਧ ਕੋਈ ਚਮਤਕਾਰੀ ਭਾਵ ਕਲਪਿਆ ਜਾਵੇ, ਤਦ ਵਿਖਮ ਸੂਖਮ ਹੁੰਦਾ ਹੈ. ਉਦਾਹਰਣ—

(੧) ਹੈ ਹੈ ਕਰਕੇ ਓਹ ਕਰੇਨ,
ਗਲਾਂ ਪਿਟਨ ਸਿਰ ਖੋਹੇਨ,
ਨਾਉ ਲੈਨ ਅਰੁ ਕਰਨ ਸਮਾਇ,
ਨਾਨਕ ਤਿਨ ਬਲਿਹਾਰੈ ਜਾਇ.

[ ਸਲੋਕ ਵਾਰਾਂ ਤੇ ਵਧੀਕ, ਮਃ ੧ ]

ਇਸਤ੍ਰੀਆਂ ਸਿਆਪੇ ਸਮੇ ਗੱਲ੍ਹਾਂ ਸਿਰ ਪੱਟਾਂ ਪਰ ਹੱਥ ਮਾਰਕੇ ਆਖਦੀਆਂ ਹਨ— "ਹੈ—ਹੈ, ਓਹ—ਓਹ" ਸਤਗੁਰੁ ਨਾਨਕ ਦੇਵ ਇਸ ਦਾ


www.sikhbookclub.com

**ਸੂਖਮ ਭਾਵ ਕਥਨ ਕਰਦੇ ਹਨ ਕਿ ਇਸਤ੍ਰੀਆਂ ਆਪਣੇ ਅੰਗਾਂ ਨੂੰ ਸਪਰਸ ਕਰਕੇ ਦਸਦੀਆਂ ਹਨ ਕਿ ਓਹ (ਕਰਤਾਰ) ਅੰਗ ਅੰਗ ਵਿਖੇ ਵ੍ਯਾਪਕ ਹੈ.**

(੨) ਗੋਸ਼ਟ ਗਾਂਗੇ ਤੇਲੀਐ ਪੰਡਿਤ ਨਾਲ ਹੋਵੈ ਜਗ ਦੇਖੈ,
ਖੜੀ ਕਰੈ ਇੱਕ ਅੰਗੁਲੀ ਗਾਂਗਾ ਦੁਇ ਵੇਖਾਲੈ ਰੇਖੈ,
ਫੇਰ ਉਚਾਇ ਪੰਜਾਂਗੁਲਾਂ ਗਾਂਗਾ ਮੁੱਠ ਹਲਾਇ ਅਲੇਖੈ,
ਪੈਰੀਂ ਪੈ ਉਠ ਚੱਲਿਆ ਪੰਡਿਤ ਹਾਰ ਭੁਲਾਵੈ ਭੇਖੈ,
ਨਿਰਗੁਣ ਸਰਗੁਣ ਅੰਗ ਦ੍ਵੈ ਪਰਮੇਸੁਰ ਪੰਚ ਮਿਲਣ ਸਰੇਖੈ,
ਅੱਖੀਂ ਦੋਵੇਂ ਭੰਨਸਾਂ ਮੁੱਕੀ ਲਾਇ ਹਲਾਇ ਨਿਮੇਖੈ, *
ਮੂਰਖ ਪੰਡਿਤ ਸੁਰਤ ਵਿਸੇਖੈ. [ ਭਾਈ ਗੁਰੁਦਾਸ ਜੀ ]

## ਸ੍ਰਿਸ੍ਟਿ ਦੇਖੋ, ਉਭਯਾਲੰਕਾਰ.

## ਸੰਕਰ ਦੇਖੋ, ਉਭਯਾਲੰਕਾਰ.

---

* ਪੰਡਿਤ ਨੇ ਇੱਕ ਅੰਗੁਲੀ ਤੋਂ ਇੱਕ ਬ੍ਰਹਮ ਦੱਸਿਆ, ਪਰ ਗਾਂਗੇ ਨੇ ਸਮਝਿਆ ਕਿ ਅੰਗੁਲੀ ਨਾਲ ਮੇਰੀ ਅੱਖ ਭੰਨਣ ਦਾ ਇਸ਼ਾਰਾ ਕਰਦਾ ਹੈ, ਗਾਂਗੇ ਨੇ ਦੋ ਅੰਗੁਲਾਂ ਤੋਂ ਜਣਾਯਾ ਕਿ ਤੇਰੀ ਦੋਵੇਂ ਅੱਖਾਂ ਭੰਨ ਦੇਵਾਂਗਾ, ਪਰ ਪੰਡਿਤ ਨੇ ਸਮਝਿਆ ਕਿ ਗਾਂਗਾ ਨਿਰਗੁਣ ਸਗੁਣ ਬ੍ਰਹਮ ਦੇ ਦੋ ਭੇਦ ਦਸਦਾ ਹੈ. ਪੰਡਿਤ ਪੰਜ ਅੰਗੁਲਾਂ ਤੋਂ ਪੰਜ ਤਤ੍ਵਮਯ ਜਗਤ ਪ੍ਰਗਟ ਕਰਦਾ ਹੈ, ਪਰ ਗਾਂਗਾ ਸਮਝਦਾ ਹੈ ਕਿ ਪੰਡਿਤ ਅਤੇ ਉਸਦੇ ਚੇਲੇ ਪੰਜੇ ਮਿਲਕੇ ਮੈਨੂ ਕੁੱਟਣਾ ਚਾਹੁੰਦੇ ਹਨ. ਗਾਂਗਾ ਮੁੱਕੀ ਤੋਂ ਪ੍ਰਗਟ ਕਰਦਾ ਹੈ ਕਿ ਪੰਜਾਂ ਨੂੰ ਹੀ ਮੁੱਕੀ ਨਾਲ ਚੂਰਣ ਕਰੋਂਗਾ. ਪੰਡਿਤ ਸਮਝਦਾ ਹੈ ਕਿ ਪੰਜ ਤਤ੍ਵ ਲਯ ਹੋਕੇ ਕੇਵਲ ਇੱਕ ਅਦ੍ਵਿਤਿਯ ਬ੍ਰਹਮ ਹੀ ਰਹਿੰਦਾ ਹੈ.


www.sikhbookclub.com

# ਸੰਦੇਹ (ਸ਼ੱਕ)

ਕਿਸੇ ਪਦਾਰਥ ਨੂੰ ਦੇਖਕੇ ਉਸ ਦੀ ਅਸਲਿਯਤ ਨਾ ਜਾਣੀ ਜਾਵੇ, ਕਿੰਤੂ ਸ਼ੱਕ ਬਣਿਆ ਰਹੇ, ਇਹ "ਸੰਦੇਹ" ਅਲੰਕਾਰ ਹੈ. † ਇਸ ਵਿੱਚ ਕਿ ਕਿਧੌਂ ਕੈਧੌਂ ਅਥਵਾ ਜਾਂ ਆਦਿ ਪਦਾਂ ਦਾ ਪ੍ਰਯੋਗ ਹੋਯਾ ਕਰਦਾ ਹੈ. ਉਦਾਹਰਣ—

(੧) ਇਹੁ ਮਨ ਗਿਰਹੀ ਕਿ ਇਹੁ ਮਨ ਉਦਾਸੀ,
ਕਿ ਇਹੁ ਮਨ ਅਵਰਨ ਸਦਾ ਅਵਿਨਾਸੀ,
ਕਿ ਇਹੁ ਮਨ ਚੰਚਲ ਕਿ ਇਹੁ ਮਨ ਬੈਰਾਗੀ,
ਇਸ ਮਨ ਕਉ ਮਮਤਾ ਕਿਥਹੁ ਲਾਗੀ ?
[ਮਲਾਰ ਮਃ ੩]

(੨) ਸੁਨ ਸਖਿ! ਪੀਅ ਮਹਿ ਜੀਉ ਬਸੈ
ਜੀਅ ਮਹਿ ਬਸੈ ਕਿ ਪੀਉ,
ਜੀਉ ਪੀਉ ਬੂਝਉ ਨਹੀਂ
ਘਟ ਮਹਿ ਜੀਉ ਕਿ ਪੀਉ. [ ਸਲੋਕ ਕਬੀਰ ]

(੩) ਕਿਧੌਂ ਦੇਵ ਕੰਨਜਾ ਕਿਧੌਂ ਵਾਸਵੀ ਹੈ,
ਕਿਧੌਂ ਜੱਛਨੀ ਕਿੰਨਰੀ ਨਾਗਨੀ ਹੈ,
ਕਿਧੌਂ ਗੰਧ੍ਰਵੀ ਦੈਤਜਾ ਦੇਵਤਾ ਸੀ,
ਕਿਧੌਂ ਸੂਰਜਾ ਸੁੱਧ ਸੋਧੀ ਸੁਧਾਸੀ,
ਕਿਧੌਂ ਚਿਤ੍ਰ ਕੀ ਪੁਤ੍ਰਿਕਾ ਸੀ ਬਨੀ ਹੈ,
ਕਿਧੌਂ ਸੰਖਿਨੀ ਚਿਤ੍ਰਿਨੀ ਪਦਮਿਨੀ ਹੈ,

---

† ਕੈ ਯਹ ਕੈ ਯਹ ਧੌਂ ਜਹਾਂ ਹੋਤ ਆਨ ਸੰਦੇਹ,
ਭੂਸਣ ਸੋ ਸੰਦੇਹ ਹੈ ਯਾਮੇ ਨਹਿ ਸੰਦੇਹ. [ਸ਼ਿਵਰਾਜ ਭੂਸਣ]

SIKHBOOKCLUB.COM

ਕਿਧੌਂ ਰਾਗ ਪੂਰੇ ਭਰੀ ਰਾਗਮਾਲਾ,
ਬਰੀ ਰਾਮ ਤੈਸੇ ਸਿਯਾ ਆਜ ਬਾਲਾ.
[ਦਸਮਗ੍ਰੰਥ, ਰਾਮਾਵਤਾਰ]

(੪) ਉਦਿਤ ਜਗਤ ਸ਼੍ਰੀ ਗੋਬਿੰਦ ਸਿੰਘ ਮਹਾਰਾਜ
ਤਾਂਕੀ ਤੇਰੇ ਸੀਸ ਪਰ ਛਬਿ ਅਤਿ ਚੰਗੀ ਹੈ,
ਦੁਤਿਯਾ ਕੇ ਚੰਦ੍ਰਮਾ ਕੀ ਵਿਮਲ ਕਲਾ ਹੈ ਕਿਧੌਂ
ਸ਼ੰਭੁ ਸੀਸ ਹੂੰ ਪੈ ਕਿਧੌਂ ਜਾਨ੍ਹਵੀ* ਉਮੰਗੀ ਹੈ,
ਗ੍ਵਾਲ ਕਵਿ ਕੈਧੌਂ ਸਦੰ ਰਾਕਾ† ਚੰਦ੍ਰਕਾ ਕੀ ਰਛੀ
ਕੈਧੌਂ ਸ਼੍ਰੀ ਅਕਾਲਪੁਰਖ ਜੂਕੀ ਕ੍ਰਿਪਾ ਅੰਗੀ ਹੈ,
ਸੰਗੀ ਸਤ੍ਵਗੁਨ ਕੀ ਪ੍ਰਸੰਗੀ ਧ੍ਰੁਵ ਧਰਮ ਕੀ ਹੈ
ਸੁਯਸ਼ ਕਲੰਗੀ ਰੂਪ ਹੀਰੋਂ ਕੀ ਕਲੰਗੀ ਹੈ.
[ਗੁਰੁ ਪੰਚਾਸ਼ਿਕਾ]

(੫) ਰਾਗੀ ਹੈ ਕਿ ਤਯਾਗੀ ਹੈ ਕਿ ਵੈਦਯ ਰੋਗਨਾਸ਼ਕ ਹੈ
ਯੋਧਾ ਹੈ ਕਿ ਸਾਧੁ ਹੈ ਕਿ ਰਾਜਾ ਕਿਸੀ ਦੇਸ਼ ਕੋ,
ਕਵਿ ਹੈ ਕਿ ਪੰਡਿਤ ਕਿ ਸੇਨਾਪਤਿ ਹੈ ਸਿਪਾਹੀ,
ਆਵੈ ਨਾ ਸਮਝ ਕਛੁ ਰੂਪ ਦਸ਼ਮੇਸ਼ ਕੋ.

(੬) ਵਿਸਮੇਲ ਸੁਧਾਰਸ ਸੰਗ ਕਿਧੌਂ
ਬਿਧਿ ਮਾਯਕ ਨੇ ਯਹਿ ਖੇਲ ਰਚਾਈ,
ਨਹਿ ਜਾਨ ਪਰੇ ਜਗ ਆਹਿ ਸੁਧਾਰਸ,
ਕੈ ਵਿਸ ਕੀ ਯਹ ਬੇਲਿ ਲਗਾਈ. [ਭਾਵਰਸਾਮ੍ਰਿਤ]

## ਸੰਭਾਵਨਾ (ਹੋ ਸਕਣਾ — ਮੁਮਕਿਨ ਹੋਣਾ)

ਜੇ ਐਸਾ ਹੁੰਦਾ ਤਦ ਐਸਾ ਹੋ ਸਕਦਾ,
ਅਥਵਾ ਜੇ ਐਸਾ ਹੋਸਕਦਾ ਤਦ ਐਸਾ ਹੁੰਦਾ.

---

* ਗੰਗਾ. † ਪੂਰਣਮਾਸੀ.

ਐਸਾ ਸ਼ਰਤੀਯਹ ਕਥਨ "ਸੰਭਾਵਨਾ" ਅਲੰਕਾਰ ਦਾ ਰੂਪ ਹੈ.* ਉਦਾਹਰਣ—

(੧) ਨਾਨਕ ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ. [ਜਪੁ]

(੨) ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ,
ਨਵਾ ਖੰਡਾ ਵਿਚ ਜਾਣੀਐ ਨਾਲ ਚਲੈ ਸਭ ਕੋਇ,
ਚੰਗਾ ਨਾਉ ਰਖਾਇਕੈ ਜਸ ਕੀਰਤਿ ਜਗ ਲੇਇ,
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇਇ.
[ਜਪੁ]

(੩) ਸਿਕਤਾ ਮਹਿੰ ਤੇ ਯਤਨ ਕਰ ਤੇਲ ਜੁ ਨਿਕਸਾਵੈ,
ਕਮਠ ਪੀਠ ਪਰ ਭਾਂਤ ਕਿੰਹ ਬਹੁ ਬਾਲ ਜਮਾਵੈ,
ਸਿਰ ਪਰ ਰਾਸਭ ਸਸੇ ਕੇ ਉਗਾਏ ਬਿਖਾਨਾ,†
ਤੌ ਦੁਸ਼੍ਟਨ ਕੇ ਰਿਦੇ ਮਹਿ ਗੁਨ ਕਰਹਿ ਮਹਾਨਾ.
[ਗੁਰੁਪ੍ਰਤਾਪ ਸੂਰਯ]

(੪) ਜੌ ਮਰਦਾਨੇ ਕੇ ਸਦ੍ਰਿਸ਼ ਗਾਯਨ ਜਾਨਤ ਕੋਇ,
ਤੌ ਸਭ ਕੋ ਪਾਹਨ ਹ੍ਰਿਦਯ ਲੇਤ ਮੋਮ ਕਰ ਸੋਇ.

## ਸ੍ਤੁਤਿ ਵ੍ਯਾਜ ਨਿੰਦਾ ਦੇਖੋ, ਵ੍ਯਾਜ ਨਿੰਦਾ.

## ਸਥਾਨ ਚਿਤ੍ਰ

ਦੇਖੋ, ਚਿਤ੍ਰ ਅਲੰਕਾਰ ਦਾ ਅੰਗ (ਅ).

---

* ਇਉਂ ਜੇ ਹੋਇ ਤ ਇਉਂ ਇਹ ਹੋਇ,
ਇਸ ਪ੍ਰਕਾਰ ਜਹਿਂ ਤੁਕ ਮੇ ਜੋਇ,
ਤਹਿਂ ਸੰਭਾਵਨਾ ਹੈ ਅਲੰਕਾਰ,
ਕਵਿਜਨ ਯਾਂਕੋ ਕਰੈਂ ਵਿਚਾਰ. [ਰਸਿਕ ਰੰਜਨੀ]

† ਸਿੰਗ.

SIKHBOOKCLUB.COM

## ਸਮਰਣ (ਯਾਦ ਆਉਣਾ)

ਜਾਣੇ ਹੋਏ ਪਦਾਰਥ ਤੁੱਲ ਕਿਸੀ ਦੂਜੀ ਵਸ੍ਤੂ ਨੂੰ ਵੇਖਕੇ ਉਸ ਦੀ ਸਿਮ੍ਰਿਤਿ ਹੋਣੀ "ਸੱਮਰਣ" ਅਲੰਕਾਰ ਹੈ.* ਉਦਾਹਰਣ—

(੧) ਸ਼੍ਰੀ ਨਾਨਕ ਦਰਬਾਰ ਮੇ ਸੁਨ ਮਰਦਾਨਾ ਤਾਨ,
ਸਭ ਦੇਵਨ ਸਮਰਣ ਕਿਯੋ ਹਾਹਾ ਹੂਹੂ ਗਾਨ.

(੨) ਚਖ ਚੌਂਧਕ ਚਪਲਾ ਚਮਕ ਪਾਵਸ ਸਮਯ ਨਿਹਾਰ,
ਯਾਦਾਈ ਦਸ਼ਮੇਸ਼ ਕੀ ਤੇਜ ਪੁੰਜ ਤਰਵਾਰ.

ਐਸੇ ਹੀ ਦਸ਼ਮੇਸ਼ ਦੇ ਇਤਿਹਾਸ ਵਿੱਚ ਦਯਾਰਾਮ ਦੇ ਜੰਗ ਨੂੰ ਦੇਖਕੇ ਦ੍ਰੋਣਾਚਾਰਯ ਦਾ, ਹਯਾਭਖਾਂ ਦਾ ਸਿਰ ਕ੍ਰਿਪਾਲ ਦੇ ਕੁਤਕੇ ਦ੍ਵਾਰਾ ਚੂਰਣ ਹੋਯਾ ਦੇਖਕੇ ਕ੍ਰਿਸ਼ਨ ਜੀਦਾ. ਮੱਖਣ ਭਰੀ ਮਟਕੀਆਂ ਦਾ ਭੰਨਣਾ, ਕਲਗੀ ਧਰ ਦੀ ਬਾਣ ਵਰਖਾ ਤੋਂ ਅਰਜੁਨ ਦੀ ਧਨੁਖਵਿਦ੍ਯਾ ਦਾ ਚੇਤੇ ਆਉਣਾ, "ਸਮਰਣ" ਅਲੰਕਾਰ ਹੈ.

## ਸ੍ਰਿੰਖਲਾ ਦੇਖੋ, ਏਕਾਵਲਿ.

## ਸ੍ਰੁਤ੍ਯਾਨੁਪ੍ਰਾਸ ਦੇਖੋ, ਅਨੁਪ੍ਰਾਸ (ੲ)

---

* ਸੁਧ ਆਵੈ ਉਪਮੇਯ ਕੀ ਜਹਿਂ ਦੇਖੇ ਉਪਮਾਨ,
ਤਾਂਸੋਂ ਸਮਰਣ ਕਹਿਤ ਹੈਂ ਜੇ ਕਵਿ ਕਾਵ ਵਖਾਨ.
[ਅਲੰਕਾਰ ਸਾਗਰ ਸੁਧਾ]

 www.sikhbookclub.com

## ਸ੍ਵਭਾਵੋਕ੍ਤਿ (ਸਹਜਧਰਮ ਦਾ ਕਥਨ)

ਕਿਸੇ ਵਸ੍ਤੁ ਦੇ ਜਾਤਿ ਸੁਭਾਵ ਦਾ ਵਰਣਨ "ਸ੍ਵਭਾਵੋਕ੍ਤਿ" ਅਲੰਕਾਰ ਹੈ. ਇਸ ਦਾ ਨਾਮ "ਜਾਤਿ" ਭੀ ਹੈ.† ਉਦਾਹਰਣ—

(੧) ਲਉਕੀ ਅਠ ਸਠ ਤੀਰਥ ਨਾਈ,
ਕਉਰਾਪਨ ਤਊ ਨ ਜਾਈ. [ਸੋਰਠ ਕਬੀਰ]

(੨) ਚੰਦਨਲੇਪ ਹੋਤ ਦੇਹ ਕਉ ਸੁਖ ਗਰਧਭ ਭਸਮ ਸੰਗੀਤਿ.
[ ਧਨਾਸਰੀ ਮਃ ੫ ]

(੩) ਮਨਮੁਖ ਮਨ ਨਾ ਭਿਜਈ ਅਤਿ ਮੈਲੇ ਚਿਤ ਕਠੋਰ,
ਸਪੈ ਦੁਧ ਪੀਆਈਐ ਅੰਦਰ ਵਿਸ ਨਿਕੋਰ.
[ਸੂਹੀ ਅਃ ਮਃ ੩]

(੪) ਕਰ ਤੇ ਛੁਟਤ ਥਹਿਰਾਤ ਪਰ ਝਹਿਰਾਤ
ਫਹਿਰਾਤ ਅੰਬਰ ਮਝਾਰ ਝਰਪਤ ਹੈ,
ਚੰਗੁਲਨ ਚਾਪ ਚੋਟ ਕਰਤ ਕੁਲੰਗਨ ਪੈ
ਖੋਜ ਖਗਪਤਿ ਕੋ ਕਰੇਜਾ ਕਰਪਤ ਹੈ,
ਸ਼ੇਖਰ ਵਿਸ਼ੇਸ ਅੱਛ ਖੁਲਤ ਸਮੱਛ ਪੇਖ
ਡਰਪਤ ਪੱਛੀ ਪੁੰਜ ਪ੍ਰਾਨ ਅਰਪਤ ਹੈ,
ਸਾਚੇ ਪਾਤਸ਼ਾਹ ਸ੍ਰੀ ਗੋਬਿੰਦ ਸਿੰਘ ਜੂ ਕੋ ਬਾਜ਼
ਹਿੰਮਤ ਦਰਾਜ਼ ਸ੍ਵੇਤ ਬਾਜ ਤਰਪਤ ਹੈ.
[ ਗੁਰੁ ਪੰਚਾਸ਼ਿਕਾ ]

(੫) ਦਮ ਦਮ ਕਦਮ ਕਲਾਈ ਮੋਰ ਮੋਰ ਰਾਖੈਂ
ਜੋਰ ਰਾਖੈਂ ਏਕਸੀ ਕਨੌਤੀ ਜੇ ਸੁਢੰਗ ਹੈਂ,

---

† ਜਹਿਂ ਸ੍ਵਭਾਵ ਕੋ ਵਰਣਨ ਹੋਇ,
ਤਹਾਂ ਸ੍ਵਭਾਵੋਕ੍ਤਿ ਲਖ ਸੋਇ. [ਗਰਬ ਗੰਜਨੀ]

SIKHBOOKCLUB.COM

ਔਰ ਤੁਰੀ ਦੌਰ ਕੋ ਖ਼ਤਮ ਕਰੈਂ ਠੌਰ ਠੌਰ
ਤੌਰ ਤੌਰ ਅਦਾ ਕੀ ਉਠਾਵਤ ਉਰੰਗ ਹੈਂ,
ਗ੍ਵਾਲ ਕਵਿ ਕਹੈ ਸਜੇ ਸੁਵਰਨ ਸਾਜਨ ਤੈਂ
ਮੂੰਗਨ ਤੈਂ ਮੋਤਿਨ ਤੈਂ ਅਧਿਕ ਸੁਰੰਗ ਹੈਂ,
ਜੰਗ ਮੋਂ ਉਮੰਗ ਕਰੈਂ ਅਰਿ ਦਲ ਭੰਗ ਕਰੈਂ
ਐਸੇ ਸ੍ਰੀ ਗੁਰੂ ਗੋਬਿੰਦ ਸਿੰਘ ਕੇ ਤੁਰੰਗ ਹੈਂ.

[ ਗੁਰੁ ਪੰਚਾਸ਼ਿਕਾ ]

## ਹੇਤੁ (ਕਾਰਣ — ਸਬਬ)

ਕਾਰਯ ਅਰੁ ਕਾਰਣ ਦਾ ਇੱਕ ਸਾਥ ਵਰਣਨ ਕਰਣਾ "ਹੇਤੁ" ਅਲੰਕਾਰ ਹੈ. *

ਉਦਾਹਰਣ—

(੧) ਜਿਨ ਸੇਵਿਆ ਤਿਨ ਪਾਇਆ ਮਾਨ. [ਜਪੁ]

ਸੇਵਨ ਕਾਰਣ ਹੈ, ਮਾਨ ਦੀ ਪ੍ਰਾਪਤੀ ਕਾਰਯ ਹੈ.

(੨) ਸਾਧੁ ਕੈ ਸੰਗ ਨਹੀ ਕਛੁ ਘਾਲ,
ਦਰਸ਼ਨ ਭੇਟਤ ਹੋਤ ਨਿਹਾਲ. [ਸੁਖਮਨੀ]

(੩) ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ
ਬੁਧਿ ਕੀ ਨ ਬੁਧਿ ਰਹੀ ਮਤਿ ਮੇ ਨ ਮਤਿ ਹੈ.

[ਭਾਈ ਗੁਰੁਦਾਸ ਜੀ]

ਦਰਸਨ ਕਾਰਣ ਹੈ, ਸੁਧ ਬੁਧਿ ਦਾ ਲੋਪ ਹੋਣਾ ਕਾਰਯ ਹੈ.

---

* ਕਾਰਣ ਕਾਰਯ ਏਕ ਸਥਾਨ,
ਹੇਤੁ ਅਲੰਕ੍ਰਿਤਿ ਤਾਹਿ ਬਖਾਨ. [ ਗਰਬ ਗੰਜਨੀ ]

 www.sikhbookclub.com

(ਅ) ਕਾਰਯ ਨਾਲ ਕਾਰਣ ਦੀ ਅਭੇਦਤਾ ਵਰਣਨ ਕਰਣੀ ਹੇਤੁ ਦਾ ਦੂਜਾ ਰੂਪ ਹੈ. ਉਦਾਹਰਣ—

(੧) ਕਹਿ ਕਬੀਰ ਅਬ ਕਹੀਐ ਕਾਹਿ,
ਸਾਧੁਸੰਗਤਿ ਬੈਕੁੰਠੈ ਆਹਿ. [ਭੈਰਉ, ਕਬੀਰ.]

ਸਾਧੁਸੰਗ ਵੈਕੁੰਠ ਪ੍ਰਾਪਤੀ ਦਾ ਕਾਰਨ ਹੈ, ਪਰ ਏਥੇ ਦਿਖਾਯਾ ਹੈ ਕਿ ਸਾਧੁਸੰਗ ਹੀ ਵੈਕੁੰਠ ਹੈ, ਉਸ ਤੋਂ ਭਿੰਨ ਵੈਕੁੰਠ ਨਹੀਂ.

(੨) ਨਾਮੁ ਹਮਾਰੇ ਬੇਦ ਅਰੁ ਨਾਦ.
ਨਾਮੁ ਹਮਾਰੈ ਪੂਰੇ ਕਾਜ,
ਨਾਮੁ ਹਮਾਰੈ ਪੂਜਾ ਦੇਵ,
ਨਾਮੁ ਹਮਾਰੈ ਗੁਰੁ ਕੀ ਸੇਵ,
ਨਾਮੁ ਹਮਾਰੈ ਮਜਨ ਇਸਨਾਨੁ,
ਨਾਮੁ ਹਮਾਰੈ ਪੂਰਨ ਦਾਨ. [ਭੈਰਉ ਮਃ ੫]

ਹੇਤੁਮਾਲਾ ਦੇਖੋ, ਕਾਰਣ ਮਾਲਾ.

ਹੇਤ੍ਵਾਪਨ੍ਹੁਤਿ ਦੇਖੋ, ਅਪਨ੍ਹੁਤਿ (ੲ)

ਕਾਕੁ
ਕਾਕੋਕ੍ਤਿ } ਦੇਖੋ, ਵਕ੍ਰੋਕ੍ਤਿ (ਅ)

ਕਾਰਕ ਦੀਪਕ ਦੇਖੋ, ਦੀਪਕ (ਅ)

 www.sikhbookclub.com

# ਕਾਰਣ ਮਾਲਾ

## (ਕਾਰਣ – ਹੇਤੁ, ਮਾਲਾ – ਪੰਕ੍ਤਿ)

ਕਾਰਣ ਅਤੇ ਕਾਰਯ ਦੀ ਪਰੰਪਰਾ, ਅਰਥਾਤ ਕਾਰਣ ਤੋਂ ਉਪਜਿਆ ਕਾਰਯ, ਕਿਸੇ ਹੋਰ ਕਾਰਯ ਦਾ ਕਾਰਣ ਵਰਣਨ ਕਰਣਾ, "ਕਾਰਣ-ਮਾਲਾ" ਅਲੰਕਾਰ ਹੈ. ਇਸ ਦਾ ਨਾਮ "ਹੇਤੁ-ਮਾਲਾ" ਅਤੇ "ਗੁੰਫ" ਭੀ ਹੈ.* ਉਦਾਹਰਣ–

(੧) ਸੁਣਿਆ ਮੰਨਿਆ ਮਨ ਕੀਤਾ ਭਾਉ,
ਅੰਤਰਗਤਿ ਤੀਰਥ ਮਲ ਨਾਉ. [ਜਪੁ]

ਸ਼੍ਰਵਣ ਮਨਨ ਦਾ ਕਾਰਣ, ਮਨਨ ਨਿਦਿਧ੍ਯਾ-ਸਨ ਦਾ ਕਾਰਣ, ਨਿਦਿਧ੍ਯਾਸਨ ਸਾਕ੍ਸ਼ਾਤਕਾਰ ਦਾ ਕਾਰਣ ਕਹਿਆ.

(੨) ਸੇਵਾ ਤੇ ਮਨ ਨੰਮ੍ਰ ਹ੍ਵੈ, ਨੰਮ੍ਰ ਰਿਦੇ ਵਸ ਨਾਮ,
ਨਾਮ ਸਿਮਰ ਕਰ ਗ੍ਯਾਨ ਹ੍ਵੈ, ਗ੍ਯਾਨ ਮੋਕ੍ਸ਼ ਕੋ ਧਾਮ.

(੩) ਨਮਨ ਸੋਂ ਸਾਧੁ ਮਿਲੈ ਸਾਧੁ ਸੋਂ ਸੁਮਤਿ ਮਿਲੈ
ਸੁਮਤਿ ਸੋਂ ਸਰਧਾ ਮਿਲਤ ਹੈ ਬਖਾਨ ਕੀ,
ਸਰਧਾ ਸੋਂ ਗੁਰੁ ਮਿਲੈ ਗੁਰੁ ਸੋਂ ਮਿਲਤ ਗ੍ਯਾਨ
ਗ੍ਯਾਨ ਸੋਂ ਮਿਲਤ ਕ੍ਰਿਪਾ ਪੁਰਖ ਪੁਰਾਨ ਕੀ.
[ਰਘੁਨਾਥ]

---

* ਪੂਰਬ ਪੂਰਬ ਹੇਤ ਜਹਿਂ ਉੱਤਰ ਉੱਤਰ ਕਾਜ,
ਤਹਾਂ ਹੇਤੁਮਾਲਾ ਕਹਿਤ ਕਵਿ ਕੋਵਿਦ ਸਿਰਤਾਜ.
[ਲਲਿਤ ਲਲਾਮ]

 www.sikhbookclub.com

## ਕਾਵ੍ਯਲਿੰਗ (ਕਵਿਤਾ ਦਾ ਚਿੰਨ੍ਹ)

ਯੁਕ੍ਤਿ ਨਾਲ ਅਰਥ ਦੀ ਪੁਸ਼੍ਟੀ ਕਰਣੀ "ਕਾਵ੍ਯਲਿੰਗ" ਅਲੰਕਾਰ ਹੈ.† ਉਦਾਹਰਣ—

(੧) ਥਾਪਿਆ ਨ ਜਾਇ ਕੀਤਾ ਨ ਹੋਇ,
ਆਪੇਆਪ ਨਿਰੰਜਨ ਸੋਇ. [ਜਪੁ]

ਥਾਪਿਆ ਅਰੁ ਕੀਤਾ ਨਹੀਂ ਜਾਂਦਾ, ਇਸ ਦੀ ਪੁਸ਼੍ਟੀ ਲਈ ਦੂਜੀ ਤੁਕ ਵਿਖੇ ਯੁਕ੍ਤਿ ਹੈ ਕਿ ਸ੍ਵਯੰਭਵ ਹੋਣ ਕਾਰਣ.

(੨) ਸ਼੍ਰੀ ਗੁਰੁ ਪਗ ਸੁਰਤਰੁ ਸਰਸ ਹੈਂ ਸਬ ਮੰਗਲ ਖਾਨਿ,
ਦਾਰਿਦ ਵਿਘਨ ਨ ਵਜਾਪਈ ਬਸਹਿਂ ਰਿਦੇ ਗਤਿਦਾਨ.
[ਨਾਨਕ ਪ੍ਰਕਾਸ਼]

(੩) ਸਤਗੁਰੁ ਪਾਰਸ ਪਰਸਕੈ ਕੰਚਨ ਕਰੈ ਮਨੂਰ ਮਲੀਣਾ.
[ ਭਾਈ ਗੁਰੁਦਾਸ ਜੀ]

(੪) ਗੁਰੁ ਮਿਲ ਪਲਟਯੋ ਜਨਮ ਮਮ
ਸ਼ਕਤਿ ਕੀਟ ਜਿਮ ਭ੍ਰਿੰਗ. [ਅਲੰਕਾਰ ਸਾਗਰ ਸੁਧਾ]

## ਕਾਵ੍ਯਾਰਥਾਪੱਤਿ(ਕਾਵ੍ਯ ਅਨੁਸਾਰ, ਨਾ ਕਹੇ ਹੋਏ ਅਰਥ ਦਾ ਆ ਜਾਨਾ)

ਜਿਸ ਥਾਂ ਐਸਾ ਵਰਣਨ ਹੋਵੇ ਕਿ ਜੇ ਐਸਾ ਹੋ ਗਯਾ, ਤਾਂ ਇਹ ਇਹ ਹੋਣਾ ਕੀ ਅਸੰਭਵ ਹੈ,

---

† ਅਰਥ ਸਮਰਥ ਯੁਕ੍ਤਿ ਕਰ ਹੋਯ,
ਕਾਵ੍ਯਲਿੰਗ ਕੋ ਲੱਛਨ ਸੋਯ. [ਗਰਬ ਗੰਜਨੀ]

 www.sikhbookclub.com

ਅਥਵਾ ਜਿਸ ਨੇ ਉਹ ਕੰਮ ਕਰ ਲਿਆ ਉਸ ਨੂੰ ਇਹ ਕਰਨਾ ਕੀ ਔਖਾ ਹੈ? "ਕਾਵ੍ਯਾਰਥਾਪੱਤਿ" ਅਲੰਕਾਰ ਦਾ ਰੂਪ ਹੈ.† ਉਦਾਹਰਣ—

(੧) ਕਵਲਾ‡ ਚਰਣ ਸਰਣ ਹੈ ਜਾਂਕੇ,
ਕਹੁ ਜਨ ਕਾ ਨਾਹੀਂ ਘਰ ਤਾਂਕੇ? [ਗਉੜੀ ਕਬੀਰ]

(੨)ਅਜਾਮਲ ਪਿੰਗੁਲਾ ਲੁਭਤ ਕੁੰਚਰ ਗਏ ਹਰਿ ਕੇ ਪਾਸ,
ਐਸੇ ਦੁਰਮਤਿ ਨਿਸਤਰੇ, ਤੂ ਕਿਉ ਨ ਤਰਹਿ ਰਵਦਾਸ? [ਕੇਦਾਰਾ]

(੩) ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ,
ਪੰਚ ਦੋਖ ਅਸਾਧ ਜਾ ਮਹਿ ਤਾਂਕੀ ਕੇਤਕ ਆਸ? [ ਆਸਾ ਰਵਦਾਸ]

(੪) ਗਚੁ ਜਿ ਲਗਾ ਗਿੜਵੜੀ, ਸਖੀਏ ਧਉਲਹਰੀ,
ਸੇ ਭੀ ਢਹਿੰਦੇ ਡਿਠੁ ਮੈ, ਮੁੰਧ! ਨ ਗਰਬ ਥਣੀ. [ਸਲੋਕ ਮ: ੧ ਵਾਰਾਂ ਤੇ ਵਧੀਕ]

(੫) ਗਜ ਮ੍ਰਿਗ ਮੀਨ ਪਤੰਗ ਅਲਿ
ਇਕਤੁ ਇਕਤੁ ਰੋਗ ਪਚੰਦੇ,
ਮਾਨਸ ਦੇਹੀ ਪੰਜ ਰੋਗ
ਪੰਜੇ ਦੂਤ ਕੁਸੂਤ ਕਰੰਦੇ. [ਭਾਈ ਗੁਰੁਦਾਸ ਜੀ]

(੬) ਜਿਨ ਕੋ ਅਦਬ ਰਾਖ ਗੁਰੁ ਆਪੂ,
ਤਿਨ ਕੋ ਸਮਤਾ ਕਿਸ ਕੀ ਜਾਪੂ? [ਗੁਰੁਪ੍ਰਤਾਪ ਸੂਰਯ]

(੭) ਬਪੁਰੇ ਕਹਾਂ ਪਹਾਰਿਯੇ ਆਯਸ ਨਹਿ ਮਾਨੈਂ,
ਤੀਨ ਲੋਕ ਪਰ ਹੁਕਮ ਤਵ ਨਹਿ ਫੇਰਨ ਠਾਨੈ. [ਗੁਰੁਪ੍ਰਤਾਪ ਸੂਰਯ]

---

† ਵਹ ਕੀਨੋ ਤੋ ਯਹ ਕਹਾਂ, ਏਸੇ ਜਹਾਂ ਵਿਚਾਰ,
ਯਹ ਵਿਧਿ ਵਰਨੈ ਸੁਕਵਿਜਨ ਕਾਵ੍ਯਾਰਥਾਲੰਕਾਰ. [ਰਾਮਚੰਦ੍ਰ ਭੂਸਣ]

‡ ਕਮਲਾ. ਲਕਮੀ.

SIKHBOOKCLUB.COM

 www.sikhbookclub.com

(੮) ਅਚਰ ਚਰੇ ਚਰ ਅਚਰ ਭਏ ਜਬ,
ਕਜਾ ਗਨਤੀ ਨਰ ਬਪੁਰਨ ਕੀ ਤਬ ?

[ਗੁਰੁਪ੍ਰਤਾਪ ਸੂਰਜ]

(੯) ਜੋ ਪਾਹਨ ਲੇ ਔਰ ਡੁਬੰਤੇ,
ਤੁਮਰੇ ਵਚਨਨ ਤੇ ਸੁ ਤਰੰਤੇ,
ਇਹ ਸਾਗਰ ਕਜਾ ਤਰਨ ਦੁਹੇਲਾ ?
ਤਾਰਹੁੰ ਭਵਜਲ ਭੂਰਿ ਸੁਹੇਲਾ.

[ਨਾਨਕ ਪ੍ਰਕਾਸ਼]

(੧੦) ਕੌਰਵ ਪਾਂਡਵ ਹਠ ਕਰ ਨਿਸਠੁਰ
ਸੰਘਰ ਕਰ ਵਿਨਸੇ ਬਲਰਾਸ,
ਇਮ ਬਡਿਅਨ ਕੀ ਦਸ਼ਾ ਭਈ ਜਬ,
ਅਲਪਨ ਕੀ ਗਿਨਤੀ ਕਹੁ ਕਾਸ ?

[ਗੁਰੁਪ੍ਰਤਾਪ ਸੂਰਯ]

(੧੧) ਸੁਰਰਾਜ ਡਰੇ ਜਿਨ ਕੇ ਬਲ ਤੇ
ਯਮਰਾਜ ਜਿਤੇ ਜਿਹਨੇ ਜਗ ਮਾਹੀ,
ਮਨ, ਤੇ ਜਗ ਭੀਤਰ ਨਾਹਿ ਰਹੇ
ਅਬ ਔਰ ਰਹੈ ਕਹੁ, ਕੋ ਜਗ ਮਾਹੀ ?

[ ਭਾਵਰਸਾਮ੍ਰਿਤ ]

## ਕੈਤਵਾਪਨ੍ਹੁਤਿ

ਦੇਖੋ, ਅਪਨ੍ਹੁਤਿ ( ਅ )

## ਕ੍ਰਮ

ਦੇਖੋ, ਯਥਾ ਕ੍ਰਮ.

## ਗਤਾਗਤ

ਦੇਖੋ, ਚਿਤ੍ਰ ਅਲੰਕਾਰ ਦਾ ਅੰਗ (ਸ)

## ਗਤਿ ਚਿਤ੍ਰ

ਦੇਖੋ, ਚਿਤ੍ਰ ਅਲੰਕਾਰ ਦਾ ਅੰਗ (ਸ)

 www.sikhbookclub.com

**ਗਮ੍ਯੋਤਪ੍ਰੇਕ੍ਸ਼ਾ** }
**ਗੁਪਤੋਤਪ੍ਰੇਕ੍ਸ਼ਾ** } ਦੇਖੋ, ਉਤਪ੍ਰੇਕ੍ਸ਼ਾ (ਅ)

**ਗੂਢਾ** ਦੇਖੋ, ਕਾਰਣਮਾਲਾ.

## ਗੂਢੋਕ੍ਤਿ (ਗੁਪਤ ਕਥਨ)

ਕਹਿਣਾ ਹੋਰ ਪਰਥਾਇ ਅਥਵਾ ਹੋਰ ਨੂੰ ਸੰਬੋਧਨ ਕਰਕੇ, ਪਰ ਇਸ਼ਾਰਾ ਹੋਰ ਵੱਲ ਕਰਨਾ "ਗੂਢੋਕ੍ਤਿ" ਅਲੰਕਾਰ ਹੈ. ਇਸ ਦਾ ਨਾਮ "ਅਨਯੋਕ੍ਤਿ" ਭੀ ਹੈ.* ਉਦਾਹਰਣ—

(੧) ਸਿੰਮਲ ਰੁਖ ਸਰਾਇਰਾ ਅਤਿ ਦੀਰਘ ਅਤਿ ਮੁਚੁ,
ਓਇ ਜਿ ਆਵਹਿ ਆਸ ਕਰ ਜਾਹਿ ਨਿਰਾਸੇ ਕਿਤੁ? §
[ ਵਾਰ ਆਸਾ ]

---

* ਵ੍ਯਾਜਹਿਂ ਪਰ ਉਪਦੇਸ਼ ਕਰ ਪਰਮ ਚਾਤੁਰੀ ਸੰਗ,
ਅਲੰਕਾਰ ਗੂਢੋਕ੍ਤਿ ਤਹਿਂ ਵਰਣਤ ਕਵਿ ਨਵਰੰਗ. [ਰਾਮਚੰਦ੍ਰ ਭੂਸਣ]
ਜਹਿਂ ਸਮਝਾਵੈ ਔਰ ਕੋ ਡਾਰ ਔਰ ਪੈ ਬਾਤ,
ਸੋ ਅਨਯੋਕ੍ਤਿ ਨਾਮ ਕਵਿ ਵਰਣਤ ਰਸ ਸਰਸਾਤ.
[ ਅਲੰਕਾਰ ਸਾਗਰ ਸੁਧਾ ]

§ ਕੰਜਬਨ ਮਾਨ ਸੂਨ ਹੰਸ ਗਣ ਆਯ ਫਿਰੇ
ਰੀਧਬਨ ਬਾਸੀ ਭ੍ਰਿੰਗ ਭੰਗ ਕਰ ਡਾਰੇ ਤੈਂ,
ਪਾਕੇ ਫਲ ਜਾਨ ਸੁਕ ਪੁੰਜ ਪਛਤਾਨੇ ਆਯ
ਖ਼੍ਯਾਯ ਕੈ ਬਸੀਤ ਬਾਤ ਬ੍ਰਿਥਾ ਪਾਤ ਡਾਰੇ ਤੈਂ,
ਦੂਰ ਤੇ ਵਿਲੋਕ ਅਰੁਣਾਈ ਅਤਿ ਫੂਲਨ ਕੀ
ਆਮਿਸ਼ ਅਹਾਰੀ ਗੀਧ ਵਾਯਸ ਵਿਟਾਰੇ ਤੈਂ,
ਏਰੇ ਤਰੁ ਸੇਮਰ ਕੇ! ਸਿਫ਼ਤ ਤਿਹਾਰੀ ਕਹਾਂ?
ਆਸ਼ ਦਿਯੇ ਪਛਿੱਨ ਨਿਰਾਸ਼ ਕਰ ਡਾਰੇ ਤੈਂ.

 www.sikhbookclub.com

(੨) ਹੰਸਾ ਵੇਖ ਤਰੰਦਿਆ ਬਗਾ ਭਿ ਆਇਆ ਚਾਉ,
ਡੁਬਿ ਮੁਏ ਬਗ ਬਪੁੜੇ ਸਿਰ ਤਲ ਉਪਰਿ ਪਾਉ.

[ ਵਾਰ ਵਡਹੰਸ, ਮ: ੩ ]

(੩) ਦਾਦੁਰ, ਤੂ ਕਬਹਿ ਨ ਜਾਨਸ ਰੇ
ਭਖਸਿ ਸਿਬਾਲ ਬਸਸਿ ਨਿਰਮਲ ਜਲ,
ਅਮ੍ਰਿਤ ਨ ਲਖਸਰੇ. [ ਮਾਰੂ ਮ: ੧ ]

(੪) ਕਬੀਰ ਸਮੁਦ ਨ ਛੋਡੀਐ ਜਉ ਅਤਿ ਖਾਰੋ ਹੋਇ,
ਪੋਖਰ ਪੋਖਰ ਢੂਢਤੇ ਭਲੋ ਨ ਕਹਿਹੈ ਕੋਇ.

[ ਸਲੋਕ ਕਬੀਰ ]

## "ਬਸੰਤ ਸ਼ਤਸਈ"† ਵਿੱਚੋਂ ਗੂਢੋਕ੍ਤਿ ਦੇ ਕੁਛ ਉਦਾਹਰਣ—

### ਹੰਸ ਅਨਯੋਕ੍ਤਿ

(੫) ਮਿਲ ਹੈਂ ਹੰਸ ! ਰਸਾਲ ਫਲ,ਸੀਤਲ ਜਲ ਸੁਭ ਛਾਂਹਿ,
ਵੇ ਮੁਕਤਾ ਬਿਨ ਮਾਨਸਰ, ਮਿਲੈਂ ਆਨ ਸਰ ਨਾਂਹਿ.

(੬) ਮਾਨ ਸਰੋਵਰ ਮੌਂ ਕਰੈਂ, ਜਯੋਂ ਤਯੋਂ ਕਰ ਨਿਰਬਾਹਿ,
ਤੂ ਨ ਸਿੰਧੁ ਤਟ ਜਾਂਨ ਕੀ, ਕਰੈਂ ਹੰਸ ! ਚਿਤ ਚਾਹਿ.

(੭) ਬਿਨ ਮੁਕਤਾ ਪੁਖਰੀਨ‡ ਮੈ, ਕਬ ਲਗ ਹੋਇ ਨਿਭਾਉ ?
ਕਗਲਨ ਬਗਲਨ ਮਾਂਝ ਮਿਲ, ਹੰਸ ! ਨ ਲੋਗ ਹਸਾਉ.

(੮) ਤੂ ਮਰਾਲ ! ਬੈਠਤ ਕਹਾਂ, ਪੰਖ ਸਵਾਰ ਸਵਾਰ?
ਯਹਾਂ ਖੀਰ ਅਰੁ ਨੀਰ ਕੋ, ਰਹਿਤ ਭਾਉ ਇਕਸਾਰ.

---

† ਭਾਈ ਬਸੰਤ ਸਿੰਘ ਜੀ ਪਟਿਆਲਾ ਨਿਵਾਸੀ ਪ੍ਰਸਿੱਧ ਕਵੀ ਹੋਏ ਹਨ. ਇਹ ਬਾਵਾ ਰਾਮ ਦਾਸ ਜੀ ਸਾਹਿਤਯਾਚਾਰਯ ਦੇ ਚੇਲੇ ਅਤੇ ਮਹਾਰਾਜਾ ਨਰੇਂਦ੍ਰਸਿੰਘ ਸਾਹਿਬ ਦੇ ਅਹਿਲਕਾਰ ਸਨ.

‡ ਛੱਪੜੀਆਂ.


www.sikhbookclub.com

## ਕਿੰਸ਼ੁਕ* ਅਨਜੋਕ੍ਤਿ

(੯) ਨਹਿ ਪਰਾਗ ਮਕਰੰਦ ਨਹਿ, ਨਹਿ ਸੁਗੰਧਿ ਸੁਖ ਮੂਲ,
ਮਤ ਕਿੰਸ਼ੁਕ ਉਰ ਐਂਠ ਕਰ, ਆਯੋ ਭ੍ਰਮਰ ਜੁ ਭੂਲ.

(੧੦) ਤੂੰ ਨ ਗਰਬ ਕਿੰਸ਼ੁਕ ਕੁਸਮ, ਹੈ ਮੁਹਿ ਅਧਿਕ ਸੁਗੰਧ,
ਕਹਾਂ ਭਯੋ ਮੰਡਰਾਤ ਜੋ, ਯਹ ਮਧੁਕਰ ਮਦਅੰਧ ?

## ਗਜ ਅਨਜੋਕ੍ਤਿ

(੧੧) ਕਤ ਕੁਟੇਵ† ਤੋਕੋਂ ਪਰੀ, ਅਰੇ ਕਰੀ ! ਮਤਿ ਕੂਰ,
ਅਬ ਆਨਜੋਂ ਅਨੁਵਾਯ ਤੂ, ਅਬ ਮੇਲਤ ਸਿਰ ਧੂਰ.

## ਕਾਕ ਅਨਜੋਕ੍ਤਿ

(੧੨) ਕਿਤੋ ਕਾਕ ਪ੍ਰਤਿਪਾਲ ਤੂੰ, ਕਿਤੋ ਲਾਡ ਦੈ ਯਾਂਹਿ,
ਜਬ ਕਬ ਕੋਕਲ ਕੇ ਬਚਾ, ਮਿਲੈਂ ਕੋਕਲਨ ਮਾਹਿ.

## ਸਿੰਘ ਅਨਜੋਕ੍ਤਿ

(੧੩) ਹਨਤ ਮੇਂਡਕਨ ਕੋ ਕਹਾਂ, ਰੇ ਅਜਾਨ ਮ੍ਰਿਗਰਾਇ ?
ਮਾਰ ਮੱਤ ਗਜਰਾਜ ਕੋ, ਸਭ ਪਰਿਵਾਰ ਅਘਾਇ.

(੧੪) ਸਿੰਘ, ਤੋਰ ਪਿਤ ਮਾਤ ਨੇ, ਬ੍ਰਿਥਾ ਲਡਾਯੋ ਲਾਡ,
ਅਜ ਅੰਡਨ ਕੋ ਤਕਤ ਤੂ, ਗਜਗੰਡਨ‡ ਕੋ ਛਾਡ.

## ਆਮ੍ਰ ਅਨਜੋਕ੍ਤਿ

(੧੫) ਤੂ ਰਸਾਲ ਸਭ ਕੋ ਸੁਖਦ, ਦੇਤ ਸਫਲ ਰਸ ਭੀਨ,
ਯਾਂਹੀ ਤੇ ਬਿਧਿ ਕਰਤ ਨਹਿਂ, ਤੋਹਿ ਕਬੈ ਪਤ੍ਰਹੀਨ§

## ਰਸਨਾ ਅਨਜੋਕ੍ਤਿ

(੧੬) ਰਸਨਾ! ਤੁਵ ਅਸ ਨਾ ਕੋਊ, ਸੀਲਵੰਤ ਸ ਹੁਲਾਸ,

---

* ਕੇਸੂ. ਪਲਾਸ ਦਾ ਫੁੱਲ. † ਭੈੜੀ ਵਾਦੀ.
‡ ਹਾਥੀ ਦੀ ਕਨਪਟੀ. ਗੱਲ੍ਹ ਅਤੇ ਗਰਦਨ ਦਾ ਮਧ੍ਯ ਭਾਗ.
§ ਪਤ੍ਰਾਂ ਤੋਂ ਬਿਨ੍ਹਾਂ. ਬੇਪਤ.

SIKHBOOKCLUB.COM

ਕਠਿਨ ਦਸਨ ਮੈ ਦਿਵਸ ਨਿਸ, ਕਰਤ ਬੈਸ ਭਰ ਵਾਸ.

(੧੭) ਅਰੀ ਜੀਹ, ਪਗਿਯਾ ਕਹਿਤ, ਬੋਲ ਬੈਨ ਰਸ ਬੋਰ,
ਤੋਰ ਕੁਰਖ਼ਤੀ ਤਨਕ ਸੀ, ਕਰੈ ਕੁਬਖ਼ਤੀ* ਮੋਰ.

## ਅਧਰ ਅਨਯੋਕ੍ਤਿ

(੧੮) ਕਵਨ ਦੇਹੁ ਮਤ ਬਦਨ ਤੇ, ਅਰੇ ਅਧਰ! ਅਸ ਬੋਲ,
ਨਾਹਕ ਬਸਤ ਪਰੋਸ ਤੁਹ, ਕੂਟੇ ਜਾਂਹਿ ਕਪੋਲ.

## ਅੱਕ ਅਨਯੋਕ੍ਤਿ

(੧੯) ਅਰਕ! ਥਲੀ† ਕੇ ਮਾਂਝ ਨਿਜ, ਭਲੀ ਸੁ ਬੈਸ ਬਿਤਾਉ,
ਤੂ ਆਂਬਨ ਕੇ ਮੁਲਕ ਮੈ, ਮਤ ਨਿਜ ਪਤ ਉਤਰਾਉ.

## ਬਕ (ਬਗਲਾ) ਅਨਯੋਕ੍ਤਿ

(੨੦) ਖੀਰ ਨੀਰ ਬਿਲਗਾਵਤੋ, ਜੋ ਬਕ ਮੇਂਡਕ ਖਾਇ,
ਕੋ ਪ੍ਰਤਿਪਾਲਤ ਹੰਸ ਕੋ, ਮੁਕਤਾ ਚੋਗ ਚੁਗਾਇ ?

(੨੧) ਅਰੇ ਪਥਕ, ਤੁਵ ਦ੍ਰਿਗਨ ਮੈ, ਰਹਜੋ ਸਾਧੁ ਸੁਭ ਸੂਝ,
ਯਾ ਬਕ ਕੋ ਬਿਵਹਾਰ ਤੂੰ, ਮੁਹਿ ਮੇਂਡਕ ਤੇ ਬੂਝ.

## ਗਰਧਭ (ਗਧਾ) ਅਨਯੋਕ੍ਤਿ

(੨੨) ਕਹਾਂ ਭਯੋ ਤੁਹਿ ਪੀਠ ਪਰ, ਲਦੀ ਕਿਤਾਬ ਹਜ਼ਾਰ?
ਤੂ ਨ ਮੁਲਾਨੋ ਹੋਇ ਖਰ, ਗੂਨ ਪਲਾਨੋ ਭਾਰ.

(੨੩) ਰੇ ਗਰਧਭ, ਯਾਂਤੇ ਕਹਿਤ ਗਰਧਭ ਤੋਹਿ ਜਹਾਨ,
ਸੀਖਯੋ ਰੰਚ ਨ ਗਜਾਨ ਤੈਂ ਹੋਤ ਦਿਤੇ ਬਡ ਕਾਨ.

## ਬਿੜਾਲ (ਬਿੱਲਾ) ਅਨਯੋਕ੍ਤਿ

(੨੪) ਕਿਤੌ ਕਠਿਨ ਬ੍ਰਤ ਧਾਰ ਕਰ, ਪਰਸੈਂ ਜਾਇ ਕਿਦਾਰ,
ਮਿਟੈ ਮੰਜਾਰ, ਨ ਬਿਨ ਕਿਯੇ, ਮੂਖਕ ਮਾਸ ਅਹਾਰ.

---

* ਕਮਬਖ਼ਤੀ. † ਰੇਗਿਸਤਾਨ, ਮਰੁ ਦੇਸ਼.

 www.sikhbookclub.com

## ਉੱਲੂ ਅਨਯੋਕ੍ਤਿ

(੨੫) ਤਵ ਅਖੀਅਨ ਮੈ ਮਿਤ੍ਰ*ਕੀ ਰਹੀ ਨ ਜਬ ਪਹਿਚਾਨ,
ਕਹਿਨ ਲਗਯੋ ਸਭ ਜਗਤ ਤੁਹਿ,ਨਾਮ ਉਲੂਕ ਬਖਾਨ.

## ਬਾਗਵਾਨ ਅਨਯੋਕ੍ਤਿ

(੨੬) ਰੇ ਮਾਲੀ, ਤੁਹਿ ਫਲਨ ਕੀ ਅਭਿਲਾਖਾ ਨ ਲਖਾਇ,
ਤੈਂ ਸਾਖਾਮ੍ਰਿਗ† ਵਿਪਨ ਕੇ ਰਾਖਾ ਦਏ ਬਨਾਇ.

(੨੭) ਮਾਲੀ! ਜਿਹ ਖਾਲੀ ਉਦਰ ਤਿਹ ਫਲ ਦੇਹ ਜ਼ਰੂਰ,
ਰਹਯੋ ਅਘਾਇ ਅੰਗੂਰ ਸੋਂ ਖ੍ਵਾਵਤ ਤਾਂਹਿ ਖਜੂਰ !

(੨੮) ਤਹਿਂ ਨ ਰਾਖ ਮਾਲੀ ਅਰੇ, ਜਹਿਂ ਫਲ ਭਰੇ ਪਰੂਖ,
ਯਾ ਬਾਨਰ ਕੋ ਸੌਂਪ ਤੂ ਬਰ ਗੂਲਰ ਕੇ ਰੂਖ.

(੨੯) ਕੋਕਲ ਕੇਕੀ‡ ਕੋ ਸ਼ਬਦ ਸੁਨ ਸੁਹਾਤ ਨਹਿ ਤੋਹਿ,
ਮਾਲੀ, ਲਾਲੀ ਭਾਲ ਕੀ ਅਬ ਕਛੁ ਕਾਲੀ ਹੋਹਿ.

(੩੦) ਅਰੇ ਬਾਗਵਾਰੇ, ਕਰਤ ਕਤ ਰਤਨਾਰੇ§ ਨੈਨ ?
ਜੋ ਨ ਮਧੁਰ ਫਲ ਦੇਤ ਤੂ, ਬੋਲ ਮਧੁਰ ਮੁਖ ਬੈਨ.

## ਬਿੱਲ ਅਨਯੋਕ੍ਤਿ

(੩੧) ਰਾਖ ਆਪਨੇ ਪਾਸ ਤੂੰ ਬਿਲ ਅਪਨੀ ਬਖਸ਼ੀਸ਼,
ਤੋਰ ਫਲਨ ਕੋ ਸਹਿਨ ਕੋ, ਨਹਿ ਨ ਮੋਰ ਬਲ ਸੀਸ.

(੩੨) ਫੋਰਤ ਸਿਰ ਜਾਚਕਨ ਕੋ, ਦੈ ਫਲ ਅਤਿ ਬੇਸ੍ਵਾਦ,
ਬਿਲ, ਮੁਹਿ ਸਾਚ ਬੇਤਾਉ ਤੂ, ਕੀਓ ਕੌਨ ਉਸਤਾਦ?

## ਸੁਲਤਾਨ ( ਸਰਵਰ ) ਅਨਯੋਕ੍ਤਿ

(੩੩) ਤੂ ਪਰਧਨ ਹਰਵਾਇ ਕਰ, ਖਾਇ ਖ਼ੁਸ਼ੀ ਨਿਤ ਹੋਹਿ,
ਆਯਤ ਕਵਨ ਕੁਰਾਨ ਕੀ, ਆਵਤ ਪਢਨੀ ਤੋਹਿ ?

---

* ਮਿਤ੍ਰ ਦਾ ਅਰਥ ਦੋਸਤ ਅਤੇ ਸੂਰਯ ਹੈ.
† ਬਾਂਦਰ. ‡ ਮੋਰ. § ਲਾਲ.

 www.sikhbookclub.com

(੩੪) ਪਾਵਤ ਧਾਂਨ ਕੁਧਾਂਨ ਜਹਿਂ, ਤੁਰਤ ਮਨਾਵਤ ਈਦ,
ਜੈਸੋ ਤੂ ਸੁਲਤਾਨ ਹੈਂ, ਤੈਸੇ ਤੋਰ ਮੁਰੀਦ.

## ਇੱਖ ਅਨਜੋਕ੍ਤਿ

(੩੫) ਭੂਮੈਂ ਚਾਟੈਂ ਊਖ ਤੁਹਿ, ਕਿਤੋ ਲਾਇ ਹਿਯ ਹੇਤ,
ਬਿਨ ਕਾਟੇ, ਕੂਟੇ ਬਿਨਾ, ਤੂ ਨ ਕਬੈ ਰਸ ਦੇਤ.

## ਬਕਰੀ ਅਨਜੋਕ੍ਤਿ

(੩੬) ਅਜਾ, ਤਿਹਾਰੇ ਪੂਤ ਕੋ, ਜਬ ਕਬ ਸਿਰ ਧੜ ਹੈਨ,
ਤੂ ਲਖਦਾਤਾ* ਕੋ ਕਹੈਂ, ਕਿਤੋ ਚੂਰਮਾਂ ਦੈਨ.

(੩੭) ਅਹੋ ਅਜਾ, ਤੁਵ ਪ੍ਰਕ੍ਰਿਤਿ ਕੋ ਕਹੋ ਕਹਾਂ ਮਤ ਕੂਰ ?
ਮੇਂਗਨ ਗਨ ਤੈਂ ਪੂਰ ਕਰ, ਦੀਨੋ ਦੂਧ ਜ਼ਰੂਰ.

(੩੮) ਕਹਾਂ ਭਯੋ ਸਠ ਸ੍ਵਾਨ ਤੁਹਿ, ਦੇਤ ਅਜਾ ਅਤਿ ਤ੍ਰਾਸ,
ਤੂ ਫਰਯਾਦੀ ਜਾਹ ਜਿਨ, ਭੂਖੇ ਭਿੜਹਨ ਪਾਸ. †

(੩੯) ਅਜਾ, ਤੋਰ ਪਰਵਾਰ ਮੈਂ ਬਢੈ ਕਿਤੀ ਕਿਨ ਰਾਰ,
ਤੂ ਨ ਜਾਇ ਭਿੜਹਾਨ ਢਿਗ ਨਜਾਉ ਲੈਨ ਨਿਰਧਾਰ.

(੪੦) ਅਜਾ, ਤਿਹਾਰੇ ਪੂਤ ਕੋ ਮਿਟੈ ਆਪ ਹੀ ਘਾਇ,
ਤੂ ਮਤ ਹਟਵਾਯੋ ਚਹੈਂ, ਸ੍ਵਾਨਨ ਤੇ ਚਟਵਾਇ.

## ਮਲਾਹ ਅਨਜੋਕ੍ਤਿ

(੪੧) ਲਾਵਤ ਵਾਰ ਨ ਪਾਰ ਤੂ ਬਹੀ ਜਾਤ ਜਲਜਾਨ,‡
ਤੋਰ ਮਲਾਹੀ ਲੈਨ ਕੇ, ਮੈਂ ਮਲਾਹ ! ਕੁਰਬਾਨ.

## ਬਾਂਦਰ ਅਨਜੋਕ੍ਤਿ

(੪੨) ਤੂ ਦੇਖਯੋ ਬਹੁ ਬਾਰ ਕਪਿ, ਮਟਕਾਵਤ ਦ੍ਰਿਗ ਦੋਇ,
ਹਾਵ ਭਾਵ ਲਖ ਰਾਵਰੇ, ਰੀਝਤ ਲਖਯੋ ਨ ਕੋਇ.

---

* ਸੁਲਤਾਨ ਪੀਰ.

† ਭੇੜੀਏ(ਬਘਿਆੜਾਂ) ਪਾਸ.

‡ ਨੌਕਾ. ਕਿਸ਼ਤੀ.

SIKHBOOKCLUB.COM

## ਦੀਪਕ ਅਨਯੋਕ੍ਤਿ

(੪੩) ਅਰੇ ਦੀਯੋ,§ ਤੈਂ ਕਰਦਿਯੋ ਉਜਿਆਰੋ ਘਰ ਮਾਹਿ,
ਤੋਰ ਪਗਨ ਤਰ ਕੋ ਕਬੈ, ਮਿਟਤ ਅੰਧੇਰੋ ਨਾਹਿ.

(੪੪) ਜਬ ਦੀਪਕ ਬਾਰੋ:: ਹੁਤੋ, ਥੋ ਉਜਿਯਾਰੋ ਗੇਹ,
ਬੜੋ□ ਹੋਇਕਰ ਤੈਂ ਕੀਯੋ, ਬਡ ਅੰਧਯਾਰੋ ਏਹ.

## ਭੈਂਸ ਅਨਯੋਕ੍ਤਿ

(੪੫) ਮਹਿਖ, ਤਿਹਾਰੇ ਬਡਨ ਕੀ ਰਹੀ ਸਦਾ ਯਹਿ ਬਾਨ,
ਪਾਛੇ ਪਾਨੀ ਪਿਯਤ ਸਭ, ਪਾਇ ਪ੍ਰਥਮ ਘਮਸਾਨ.

## ਚਾਤਕ ਅਨਯੋਕ੍ਤਿ

(੪੬) ਸਭ ਮੇਘਨ ਕੋ ਜਾਚ ਜਿਨ, ਚਾਤ੍ਰਕ ! ਚੋਂਚ ਪਸਾਰ,
ਏ ਬਰਸਾਵਨਹਾਰ ਨਹਿ, ਏ ਤਰਸਾਵਨਹਾਰ.

## ਚੂਹਾ ਅਨਯੋਕ੍ਤਿ

(੪੭) ਬਿਘਨਬਿਨਾਸਨ* ਕੋ ਬਨਯੋ, ਤੂ ਬਾਹਨ ਸਿਰਤਾਜ,
ਬਿਘਨ ਕਰਤ ਨਿਸ ਦਿਨ ਫਿਰਤ, ਰੇ ਮੂਖਕ,ਨਿਰਲਾਜ.

## ਸੂਰ ਅਨਯੋਕ੍ਤਿ

(੪੮) ਰੇ ਸੂਕਰ, ਕਤ ਫਿਰਤ ਤੂ ਦ੍ਵੈਕ ਦਸਨ ਸਿਤ ਕਾਢ ?
ਗਜਮੁਕਤਾ ਚਾਬਨ ਚਹਿਤ, ਵੇ ਸਿੰਘਨ ਕੀ ਦਾਢ.

(੪੯) ਕਹਾਂ ਭਯੋ ਢਿਗ ਰਾਖ ਤੂਹਿ,ਕਰਤ ਸਿੰਘ ਚਿਤਚਾਹ?
ਰੇ ਬੈਰਾਹ, ਸਿਖਾਵ ਮਤ, ਚਲਨ ਯਾਹਿ ਬੇਰਾਹ.†

(੫੦) ਰੇ ਸੂਕਰ ਧਸ ਤਾਲ ਮੈਂ ਤੂ ਮਾਰਤ ਖੁਰਤਾਲ,
ਆਵਹਿਂ ਮੰਜੁ ਮਰਾਲ ਤੋ ਕਹਾਂ ਕਾਟ ਹੈਂ ਕਾਲ ?

---

§ ਦੀਪਕ. :: ਬਾਲਿਆ ਅਤੇ ਬਾਲਕ. □ ਵਡਾ ਹੋਕੇ. ਬੁਝਕੇ.
* ਗਣੇਸ਼. † ਕੁਮਾਰਗ. ਖੋਟੇ ਰਸਤੇ.

 www.sikhbookclub.com

(੫੧) ਬਨਜੋ ਸਚਿਵ ਜੋ ਸਿੰਘ ਕੋ, ਥੋਰੋ ਖਾਹ ਨਿਲਾਜ,
ਲਖ ਮੋਟਾਪਨ ਨਹਿ ਕਰੈ, ਖੋਟਾਪਨ ਮ੍ਰਿਗਰਾਜ.

(੫੨) ਲਖਜੋ ਬਹੁਤ ਦਰਯਾਵ ਮੈ, ਪੈਰਤ ਯੁਤ ਪਰਵਾਰ,
ਨਹਿ ਸੂਕਰ, ਤਵ ਪੂੰਛ ਗਹਿ, ਭਯੋ ਮੁਸਾਫ਼ਰ ਪਾਰ.

## ਮੀਰਾਂ ਪੀਰ ਪਰ ਅਨਯੋਕ੍ਤਿ

(੫੩) ਖੇਲਤ ਤੂੰ ਪਰ ਤ੍ਰਿਯਨ ਮੈਂ, ਢੋਲ ਬਜਾਇ ਸੁਛੰਦ,
ਤੂ ਕਹੁ ਕਿਨ ਪੀਰਾਂਨ ਮੈਂ, ਰੇ ਮੀਰਾਂ ਮਤਿਮੰਦ ?

# ਗੂਢੋੱਤਰ

## (ਗੁਪਤ ਸਿੱਧਾਂਤ ਵਾਲਾ ਜਵਾਬ)

ਵਿਚਿਤ੍ਰ ਅਭਿਪ੍ਰਾਯ ਵਾਲਾ ਜੋ ਉੱਤਰ ਹੋਵੇ, ਜਿਸ ਦੇ ਗੁਪਤ ਭਾਵ ਵਿਖੇ ਚਮਤਕਾਰ ਪਾਯਾ ਜਾਵੇ, ਇਹ "ਗੂੱਢੋਤਰ" ਅਲੰਕਾਰ ਦਾ ਰੂਪ ਹੈ.‡ ਉਦਾਹਰਣ—

(੧) ਹੇ ਯਾਚਕ, ਤੂ ਸਬਰ ਕਰ ਤਜਾਗੋ ਭੋਜਨ ਆਸ,
ਦੋ ਕੋ ਦੈਕਰ ਖਾਤ ਹੈਂ ਯੇ ਠਾਕੁਰ ਕੇ ਦਾਸ.

ਕਿਸੇ ਯਾਚਕ ਨੇ ਪੁੱਛਿਆ ਕਿ ਕੀ ਇਸ ਦੇਵਾਲਯ ਤੋਂ ਮੈਨੂੰ ਭੋਜਨ ਮਿਲੇਗਾ? ਇਸ ਦਾ ਗੂਢ ਉੱਤਰ ਮਿਲਿਆ ਕਿ ਇਹ ਪੁਜਾਰੀ ਦੋ ਤਖ਼ਤੇ ਦੇ ਕੇ (ਕਿਵਾੜ ਬੰਦ ਕਰਕੇ) ਭੋਜਨ

---

‡ ਸਾਭਿਪ੍ਰਾਯ ਸੁ ਭਾਵ ਜਹਿਂ ਉੱਤਰ ਦੇ ਪਰਬੀਨ,
ਗੂਢੋੱਤਰ ਵਰਣਨ ਕਰੈਂ ਜੇ ਕਵਿੱਤ ਰਸ ਲੀਨ. [ਰਾਮਚੰਦ੍ਰ ਭੂਸ਼ਣ]


www.sikhbookclub.com

ਕਰਦੇ ਹਨ.

(੨) ਮਾਂਜਾਰ ਇਹਨਾਂ ਇਕ ਆਯੋ,
ਤੁਮ ਕੋ ਹੇਰ ਅਧਿਕ ਡਰਪਾਯੋ. [ਚਰਿਤ੍ਰ ੧੧੫]

ਮਾਂਜਾਰ ਦਾ ਅਰਥ ਬਿੱਲਾ ਅਰੁ ਮੇਰਾ ਜਾਰ ਹੈ, ਇਸ ਸਲੇਸ਼ ਨਾਲ ਗੂਢੋੱਤਰ ਦਿੱਤਾ.

(੩) ਸੁਨਤ ਭ੍ਰਾਤ ਕੀ ਬਾਤ ਕੋ ਪੈਂਦੇ ਦੁਖ ਪਾਵਾ,
ਕਹਜੋ ਭਲੋ ਮਾਨਜੋ ਬੁਰੋ ਭਾਵੀ ਬਿਚਲਾਵਾ,
ਕਹਜੋ ਕਿ ਤੇਰੇ ਉਦਰ ਮਹਿ ਗੁਰੁ ਕੇਰ ਕਰਾਹੂ,
ਸੋ ਬੋਲਤ ਮਿਟ ਦੀਨ ਤੇ ਜਾਨੀ ਮਨ ਮਾਹੂ,
ਮੁਸਕਾਨਜੋਂ ਸੁਨ ਕੁਤਬਖ਼ਾਂ ਇਹ ਠੀਕ ਬਖਾਨੀ !
ਪਾਲਜੋ ਦੇਵੇ ਗ੍ਰਾਸ ਮੁਖ ਜਗ ਵਿਦਿਤ ਸੁਜਾਨੀ,
ਮੇਰੇ ਉਦਰ ਕਰਾਹ ਹੈ ਕੈ ਅੰਤਰ ਤੇਰੇ ?
ਹਿੰਦੂ ਤੁਰਕ ਇਹ ਸਭ ਲਖਹਿਂ ਬਹੁ ਬਰਖਨ ਕੇਰੇ.
[ਗੁਰੁਪ੍ਰਤਾਪ ਸੂਰਯ]

ਕੁਤਬਖ਼ਾਂ ਪੈਂਦੇਖ਼ਾਂ ਦੇ ਚਾਚੇ ਦਾ ਪੁਤ੍ਰ ਅਤੇ ਜਾਲੰਧਰ ਦਾ ਫ਼ੌਜਦਾਰ ਸੀ. ਜਦ ਪੈਂਦੇਖ਼ਾਂ ਨੇ ਤਰਕ ਨਾਲ ਆਖਿਆ ਕਿ ਤੂ ਸਤਗੁਰੂ ਦੇ ਪੱਖ ਦੀ ਗੱਲ ਕਰਦਾ ਹੈਂ, ਇਸ ਤੋਂ ਜਾਣੀਦਾ ਹੈ ਜੋ ਤੇਰੇ ਪੇਟ ਵਿੱਚ ਗੁਰੂ ਦਾ ਕੜਾਹ ਹੈ. ਕਾਲੇ ਖ਼ਾਂ ਨੇ ਗੂਢੋਤੱਰ ਦਿਤਾ ਕਿ ਸਾਰੀ ਦੁਨੀਆਂ ਜਾਣਦੀ ਹੈ ਕਿ ਕਿਸ ਦੇ ਪੇਟ ਵਿੱਚ ਕੜਾਹ ਹੈ.


www.sikhbookclub.com

## ਚਿਤ੍ਰ* (ਤਸਵੀਰ – ਮੂਰਤਿ)

ਇਹ ਸ਼ਬਦਾਲੰਕਾਰ ਹੈ. ਚਿਤ੍ਰਕਾਵ੍ਯ ਨੂੰ ਵਿਦ੍ਵਾਨਾਂ ਨੇ ਅਧਮ ਕਾਵ੍ਯ ਲਿਖਿਆ ਹੈ, ਕ੍ਯੋਂਕਿ ਇਸ ਵਿੱਚ ਕੋਈ ਚਮਤਕਾਰੀ ਕਵਿਤਾ ਨਹੀਂ ਹੋ ਸਕਦੀ. ਕੇਵਲ ਬਾਲਲੀਲ੍ਹਾ ਅਰੁ ਖੇਲਮਾਤ੍ਰ ਰਚਨਾ ਹੁੰਦੀ ਹੈ. ਚਾਹੋ ਅਨੇਕ ਕਵੀਆਂ ਨੇ ਇਸ ਅਲੰਕਾਰ ਦੇ ਬਹੁਤ ਭੇਦ ਥਾਪੇ ਹਨ, ਪਰ ਮੁੱਖ ਪੰਜ ਹਨ, ਜਿਨ੍ਹਾਂ ਦੇ ਅੰਦਰ ਸਾਰੇ ਹੀ ਭੇਦ ਆਜਾਂਦੇ ਹਨ:—

ਵਰਣ ਚਿਤ੍ਰ, ਸ੍ਥਾਨ ਚਿਤ੍ਰ, ਆਕਾਰ ਚਿਤ੍ਰ, ਗਤਿ ਚਿਤ੍ਰ ਅਤੇ ਭਾਸ਼ਾ ਚਿਤ੍ਰ.

(ੳ) ਵਰਣਚਿਤ੍ਰ ਇੱਕ ਪ੍ਰਕਾਰ ਦਾ ਅਕ੍ਸ਼ਰ ਖੇਲ ਹੈ, ਅਰਥਾਤ ਇੱਕ ਅਕ੍ਸ਼ਰ ਵਿੱਚ ਹੀ ਛੰਦ ਰਚਨਾ ਕਰਣੀ ਜਾਂ ਛੰਦ ਦੇ ਸਾਰੇ ਅਕ੍ਸ਼ਰ ਲਘੁ ਅਥਵਾ ਗੁਰੁ ਹੋਣੇ, ਅਰੁ ਕਿਸੇ ਅਕ੍ਸ਼ਰ ਨੂੰ ਮਾਤ੍ਰਾ ਨਾ ਲਾਉਣੀ,† ਇਤ੍ਯਾਦਿ.

---

* ਰਚਨਾ ਵਰਣਨ ਕੀ ਜਹਾਂ ਕੀਜੈ ਅਧਿਕ ਵਿਚਿਤ੍ਰ,
ਕਵਿਅਨ ਕੇ ਮਤ ਜਾਨਿਯੇ ਅਲੰਕਾਰ ਸੋ ਚਿਤ੍ਰ.

† ਇਸ ਨੂੰ ਅਮੱਤ ਭੀ ਆਖਦੇ ਹਨ, ਯਥਾ:—
ਚਰਨ ਸਰਨ ਅਘ ਟਨ ਕਰ ਹਰਨ.

 www.sikhbookclub.com

(ਅ) ਸ਼ਥਾਨ ਚਿਤ੍ਰ ਉਸ ਨੂੰ ਆਖਦੇ ਹਨ ਕਿ ਅਛਰਾਂ ਦੇ ਸ਼ਥਾਨਾਂ ਵਿਚਾਰਕੇ ਇੱਕ ਥਾਂ ਬੋਲਣ ਵਾਲੇ ਹੀ ਅਛਰ ਇੱਕ ਛੰਦ ਵਿਖੇ ਵਰਤਣੇ, ਦੂਜੇ ਥਾਂ ਦਾ ਅਛਰ ਨਾ ਵਰਤਣਾ. ਇਸੇ ਦੇ ਅੰਦਰ ਨਿਰੋਸ਼੍ਰ‡ ਆ ਜਾਂਦਾ ਹੈ.

(ੲ) ਆਕਾਰਚਿਤ੍ਰ ਓਹ ਹੈ ਕਿ ਕਮਲ ਗਊ ਚੌਰ ਆਦਿ ਦੀ ਮੂਰਤੀ ਲਿਖਕੇ ਉਸ ਵਿੱਚ ਛੰਦ ਲਿਖਣਾ, ਯਥਾ ਕਮਲਚਿਤ੍ਰ—

---

† ਅਛਰਾਂ ਦੇ ਸ਼ਥਾਨ ਇਹ ਹੈਨ:—

ਅ ਹ ਵਿਸਰਗਾਂ (:) ਕ ਖ ਗ ਘ ਙ ਦਾ ਕੰਠ ਸ਼ਥਾਨ ਹੈ.

ੲ ਸ਼ ਚ ਛ ਜ ਝ ਞ ਯ ਦਾ ਤਾਲੂਆ ਸ਼ਥਾਨ ਹੈ.

ਸ਼ ਟ ਠ ਡ ਢ ਣ ਰ ੜ ਦਾ ਮੂੰਹ ਸ਼ਥਾਨ ਹੈ.

ਸ ਤ ਥ ਦ ਧ ਨ ਲ ਦਾ ਦੰਦਾਂ ਵਿਖੇ ਸ਼ਥਾਨ ਹੈ.

ੳ ਪ ਫ ਬ ਭ ਮ ਵ ਦਾ ਹੋਠ ਸ਼ਥਾਨ ਹੈ.

ਙ ਞ ਣ ਨ ਮ ਦਾ ਨੱਕ ਵਿਚ ਨਿਵਾਸ ਹੈ. ਇਹ ਅੱਖਰ ਆਪਣੇ ਆਪਣੇ ਵਰਗਾਂ ਦਾ ਸ਼ਥਾਨ ਭੀ ਰਖਦੇ ਹਨ.

‡ ਨਿਰੋਸ਼੍ਰ ਓਹ ਹੈ ਜਿਸ ਦੇ ਪੜ੍ਹਨ ਸਮੇ ਹੋਠ ਨਾ ਹਿੱਲਣ, ਕਯੋਂਕਿ ਇਸ ਵਿੱਚ ਹੋਠਾਂ ਵਿਖੇ ਬੋਲਣ ਵਾਲੇ ਅਛਰਾਂ ਦਾ ਤਯਾਗ ਕੀਤਾ ਜਾਂਦਾ ਹੈ, ਇਸ ਨੂੰ ਅਧਰਵਿਛੋਹਾ ਭੀ ਆਖਦੇ ਹਨ. ਉਦਾਹਰਣ—

ਕਲਗੀਧਰ ਧਰ ਦੁਖ ਹਰਨ, ਦਾਯਕ ਦਾਸ ਅਨੰਦ.


www.sikhbookclub.com

ਜਿਨ ਦਾਨ ਦੀਨ ਤਿਨ ਮਾਨ ਲੀਨ,
ਗੁਨ ਗ੍ਯਾਨ ਹੀਨ, ਜਨ ਜਾਨ ਖੀਨ.



(ਸ) ਗਤਿਚਿਤ੍ਰ ਉਸ ਦਾ ਨਾਮ ਹੈ ਕਿ ਸਿੱਧਾ ਪੜ੍ਹੀਯੇ ਤਦ ਹੋਰ ਪਾਠ, ਪੁੱਠਾ ਪੜ੍ਹੀਯੇ ਤਦ ਹੋਰ ਪਾਠ* ਅਥਵਾ ਸਿੱਧਾ ਪੁੱਠਾ ਪੜ੍ਹਨ ਤੋਂ ਇੱਕੋ ਪਾਠ ਰਹੇ,† ਇਤ੍ਯਾਦਿ.

(ਹ) ਭਾਸ਼ਾਚਿਤ੍ਰ ਉਸ ਨੂੰ ਕਹੀਦਾ ਹੈ ਕਿ ਅਨੇਕ ਭਾਸ਼ਾ ਮਿਲਾਕੇ ਛੰਦਰਚਨਾ ਕਰੀ ਜਾਵੇ, ਇਸ ਦੀ ਸੰਗ੍ਯਾ "ਭਾਸ਼ਾਸਮਕ" ਭੀ ਹੈ.

---

* ਯਥਾ:— ਦਾਸ ਖਾਸ ਤੀਜ ਖੇਲ.

† ਇਸ ਨੂ "ਗਤਾਗਤ" ਭੀ ਆਖਦੇ ਹਨ, ਯਥਾ:— ਹਯ ਗਜ ਰਥਿ ਨ ਹੈਨ ਥਿਰ ਜਗ ਯਹ.


www.sikhbookclub.com

ਉਦਾਹਰਣ—

(੧) ਮੀਰਾ ਦਾਨਾ ਦਿਲ ਸੋਚ,
ਮੁਹਬਤੇ ਮਨ ਤਨ ਬਸੈ ਸਚ ਸਾਹ ਬੰਦੀਮੋਚ,
ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲ,
ਪਾਕ ਪਰਵਦਿਗਾਰ ਤੂ ਖੁਦ ਖਸਮ ਵਡਾ ਅਤੋਲ,
ਦਸਤਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ,
ਕਰਤਾਰ ਕੁਦਰਤਿ ਕਰਣ ਖਾਲਿਕ ਨਾਨਕ ਤੇਰੀ ਟੇਕ.

[ਤਿਲੰਗ ਮ: ੫]

(੨) ਗਾਜੇ ਮਹਾਂ ਸੂਰ ਘੂੰਮੀ ਰਣੰ ਹੂਰ
ਭ੍ਰੂਮੀ ਨਭੰ ਪੂਰ ਬੇਖੰ ਅਨੂਪੰ,
ਵਲੇ ਵਲੀ ਸਾਈਂ ਜੀਵੀਂ ਜੁਗਾਂ ਤਾਂਈ
ਤੈਂਡੇ ਘੋਲੀ ਜਾਈ ਅਲਾਵੀ ਤ ਐਸੇ,
ਲਗੋ ਲਾਰ‡ ਬਾਨੇ§ ਬਰੋ ਰਾਜ ਮ੍ਹਾਨੇ::
ਕਹੋ ਔਰ ਕਾਨੇ□ ਹਠੀ ਛਾਡ ਬੇ ਸੈਂ,△
ਬਰੋ ਆਨ ਮੋਕੋ ਭਜੋ ਆਜ ਤੋਕੋ
ਚਲੋ ਦੇਵ ਲੋਕੋ ਤਜੋ ਬੇਗ ਲੰਕਾ.

[ਦਸਮਗ੍ਰੰਥ, ਰਾਮਾਵਤਾਰ]

(੩) ਆਫਤਾਬ ਸੇ ਰੋਸ਼ਨ ਹੋ ਤੁਮ ਹਿਮਕਰ ਸੇ ਅਤਿ ਸੀਤ,
ਧਰਤੀ ਵਾਂਙ ਖਿਮਾ ਨੂ ਧਰਦੇ ਰਹੋਂ ਸਦਾ ਨਿਰਭੀਤ.

**(B) ਅਰਥਚਿਤ੍ਰ.** ਇਹ ਚਿਤ੍ਰ ਅਲੰਕਾਰ ਉਭਯਾਲੰਕਾਰ ਹੈ, ਕਯੋਂ ਕਿ ਇਹ ਅਰਥਚਿਤ੍ਰ ਭੀ ਹੈ. ਇਸ ਲਈਂ ਇਸ ਦੇ ਅਰਥ ਭੇਦ ਅੱਗੇ

---

‡ ਲੜ. ਦਾਮਨ. § ਬੂਆਡੇ. ਆਪਦੇ. :: ਮੈਨੂੰ.
□ ਕਿਸ ਨੂੰ. △ ਤੇਰੇ ਜਿਹਾ.


www.sikhbookclub.com

ਵਿਖਾਂਉਂਦੇ ਹਾਂ:–

ਪਹਿਲਾ ਅਰਥਾਲੰਕਾਰ "ਚਿਤ੍ਰ" ਦਾ ਰੂਪ ਹੈ ਕਿ ਪ੍ਰਸ਼ਨ ਦਾ ਪਦ ਹੀ ਉੱਤਰ ਹੋਵੇ.±

ਉਦਾਹਰਣ–

ਕੋਕਹਿਯੇ ਜਲ ਤੇ ਸੁਖੀ, ਕਾਕਹਿਯੇ ਪਰ ਸ਼ਜਾਮ?
[ ਚਿਤ੍ਰ ਚੰਦ੍ਰਿਕਾ ]

ਕੋ ਕਹਿਯੇ ਜਲ ਤੇ ਸੁਖੀ? ਇਸ ਦਾ ਉੱਤਰ – ਕੋਕ ਹਿਯੇ ਜਲ ਤੇ ਸੁਖੀ.
ਕਾ ਕਹਿਯੇ ਪਰ ਸ਼ਜਾਮ? ਇਸ ਦਾ ਉੱਤਰ – ਕਾਕ ਹਿਯੇ ਪਰ ਸ਼ਜਾਮ.

SIKHBOOKCLUB.COM

(C) ਅਨੇਕ ਪ੍ਰਸ਼ਨਾਂ ਦਾ ਇੱਕ ਪਦ ਨਾਲ ਹੀ ਉੱਤਰ ਦੇਣਾ, ਇਹ ਅਰਥਚਿਤ੍ਰ ਦਾ ਦੂਜਾ ਰੂਪ ਹੈ. ਇਸ ਦੀ ਸੰਗਜਾ ਸ਼ਾਸਨੋੱਤਰ ਹੈ.*

ਉਦਾਹਰਣ–

(੧) ਕੋ ਸ਼ਤ੍ਰ ਰਤਿਨਾਥ ਕੋ? ਸ਼ਿਵਅਰਿ ਕੋ ਕਜਾ ਨਾਮ?
ਕਿਹ ੈ ਬਿਨ ਜੀਵਨ ਦੁਖੀ ਹੈ? ਉੱਤਰ ਦੀਨੋ ਕਾਮ.

ਤਿੰਨ ਪ੍ਰਸ਼ਨਾਂ ਦਾ ਉੱਤਰ "ਕਾਮ" ਪਦ

---

± ਜਹਿਂ ਬੂਝਤ ਕਛੁ ਬਾਤ ਕੇ ਉੱਤਰ ਸੋਈ ਬਾਤ,
ਚਿਤ੍ਰ ਕਹਿਤ ਮਤਿਰਾਮ ਕਵਿ ਸਕਲ ਸੁਮਤਿ ਅਵਦਾਤ.
[ਲਲਿਤ ਲਲਾਮ]

* ਪ੍ਰਸ਼੍ਨ ਅਨੇਕਨ ਕੋ ਇਕ ਉੱਤਰ, ਭੇਦ ਚਿਤ੍ਰ ਜਾਨੋ ਸ਼ਾਸਨੋੱਤਰ.

 www.sikhbookclub.com

ਨਾਲ ਦਿੱਤਾ. ਕਾਮ ਦਾ ਅਰਥ ਹੈ ਮਹਾਂਦੇਵ ਅਨੰਗ ਅਤੇ ਕੰਮ.

(੨) ਰਾਜਦ੍ਵਾਰ ਅਰੁ ਮਾਨਸਰ ਕਮਲ ਦੇਵਤਾ ਅੰਗ,
ਕਿਸ ਸੇ ਸ਼ੋਭਨ ਹੋਤ ਹੈਂ? ਉਤਰ ਹੈ ਸਾਰੰਗ.

"ਸਾਰੰਗ" ਸ਼ਬਦ ਨਾਲ ਚੌਹਾਂ ਪ੍ਰਸ਼੍ਨਾਂ ਦਾ ਉੱਤਰ ਦਿੱਤਾ. ਅਰਥਾਤ — ਰਾਜਦ੍ਵਾਰ ਹਾਥੀ ਘੋੜੇ ਨਾਲ ਸ਼ੋਭਦਾ ਹੈ, ਮਾਨਸਰੋਵਰ ਰਾਜਹੰਸਾਂ ਸਾਥ, ਕਮਲ ਭੌਰਿਆਂ ਕਰਕੇ, ਅਰ ਦੇਵਤਾ ਦੇ ਅੰਗ ਚੰਦਨ ਕਪੂਰ ਨਾਲ ਸ਼ੋਭਾ ਪਾਉਂਦੇ ਹਨ.

(D) ਅਰਥ ਪ੍ਰਹੇਲਿਕਾ ਅਰਥਾਲੰਕਾਰ ਵਿਤ੍ਰ ਦਾ ਤੀਜਾ ਰੂਪ ਹੈ. ਇਹ ਐਸੀ ਬੁਝਾਰਤ ਹੋਯਾ ਕਰਦੀ ਹੈ ਜਿਸ ਦੇ ਅਰਥ ਵਿਚਾਰ ਤੋਂ ਵਸਤੁ ਦਾ ਗ੍ਯਾਨ ਹੋਵੇ, ਅਰ ਬੁਝਾਰਤ ਵਿਖੇ ਸਪਸ਼੍ਟ ਨਾਮ ਨਾ ਦੱਸਿਆ ਜਾਵੇ. ਉਦਾਹਰਣ—

(੧) ਪਉਣੈ ਪਾਣੀ ਅਗਨੀ ਕਾ ਮੇਲ,
ਚੰਚਲ ਚਪਲ ਬੁਧਿ ਕਾ ਖੇਲ,
ਨਉ ਦਰਵਾਜੇ ਦਸਵਾਂ ਦੁਆਰ,
ਬੁਝੁ ਰੇ ਗਿਆਨੀ ਏਹੁ ਬੀਚਾਰ. [ਗਉੜੀ ਮਃ ੧]

ਇਸ ਬੁਝਾਰਤ ਵਿਚ ਸ਼ਰੀਰ ਦਾ ਵਰਣਨ ਹੈ.

(੨) ਪੰਚ ਮਨਾਏ ਪੰਚ ਰੁਸਾਏ,

 www.sikhbookclub.com

ਪੰਚ ਵਸਾਏ ਪੰਚ ਗਵਾਏ,†
ਇਨ ਬਿਧਿ ਨਗਰ ਵੁਠਾ ਮੇਰੇ ਭਾਈ. [ਆਸਾ ਅ: ਮ:੫]

(੩) ਸਾਰਾ ਪਉਣਾ ਦੂਜਾ ਗਉਣਾ,
ਨਰ ਨਾਰੀ ਬੇ ਦੋਨੋ ਭਉਣਾ,
ਕੁਛ ਖਾਧਾ ਕੁਛ ਲੈਕੇ ਸਉਣਾ,
ਉੱਤਰ ਦੇਹੁ ਗੁਰੂ ਜੀ ਕਉਣਾ.

ਇਕ ਰਾਜਕੁਮਾਰੀ ਨੇ ਦਸ਼ਮੇਸ਼ ਪਾਸ ਇਹ ਪ੍ਰਸ਼ਨ ਕੀਤੇ, ਜਿਨ੍ਹਾਂ ਦਾ ਉੱਤਰ ਭਾਈ ਸੰਤੋਖ ਸਿੰਘ ਜੀ ਦੇ ਲਿਖਣ ਅਨੁਸਾਰ ਇਹ ਹੈ:–

ਜਾਨੋ ਸਾਰਾ ਦੇਵ ਤਨ ਪੌਣਾ ਮਾਨਸ ਦੇਹ,
ਦੁਵਿਧਾ ਦੂਜੀ ਕਰ ਗਮਨ ਨਰ ਨਾਰੀ ਹੈ ਖੇਹ,
ਉਭੈ ਲੋਕ ਭੌਂਦਾ ਫਿਰੈ ਖਾਧਾ ਖਰਚ ਜਮਾਲ,
ਪ੍ਰਲੈ ਭਈ ਸੌਣਾ ਹੂਆ ਉੱਤਰ ਤੁਮਰਾ ਬਾਲ.
[ਗੁਰੁਪ੍ਰਤਾਪ ਸੂਰਯ]

(੪) ਪਾਨੀ ਮੇ ਨਿਸ ਦਿਨ ਰਹੇ ਜਾਂਕੇ ਹਾਡ ਨ ਮਾਸ,
ਕਾਮ ਕਰੇ ਤਰਵਾਰ ਕੋ ਫਿਰ ਪਾਨੀ ਮੇ ਬਾਸ.
[ਚਿਤ੍ਰ ਚੰਦ੍ਰਿਕਾ]

ਇਹ ਕੁੰਭਕਾਰ (ਕੁਮ੍ਹਿਆਰ) ਦਾ ਡੋਰਾ ਹੈ.

## ਚਿਤ੍ਰੋੱਤਰ

## (ਚਿਤ੍ਰ – ਤਸਵੀਰ. ਉੱਤਰ – ਜਵਾਬ)

† ਸਤਜ ਸੰਤੋਖ ਦਯਾ ਧਰਮ ਅਰ ਧੀਰਜ ਮਨਾਏ, ਕਾਮ ਕ੍ਰੋਧ ਲੋਭ ਮੋਹ ਅਤੇ ਅਹੰਕਾਰ ਰੁਸਾਏ, ਪੰਜ ਤੱਤਾਂ ਦੇ ਗੁਣ ਖਿਮਾ ਆਦਿ ਵਸਾਏ, ਸ਼ਬਦ ਸਪਰਸ਼ ਆਦਿ ਪੰਜ ਵਿਸ਼ਯ ਗਵਾਏ.

 www.sikhbookclub.com

ਇਹ ਸ਼ਬਦਾਲੰਕਾਰ ਹੈ. ਚਿਤ੍ਰੋੱਤਰ ਦਾ ਰੂਪ ਇਹ ਹੈ ਕਿ ਤਸਵੀਰ ਵਿਖੇ ਲਿਖੇ ਪ੍ਰਸ਼ਨਾਂ ਦਾ ਤਸਵੀਰ ਦ੍ਵਾਰਾ ਹੀ ਉੱਤਰ ਦੇਣਾ. *

ਉਦਾਹਰਨ—

ਸ਼੍ਰੀ ਅਰਜਨ ਲਾਹੌਰ ਤੇਂ ਚਾਤਕ ਕੀ ਤਸਵੀਰ,<br>
ਪ੍ਰਗਟ ਕਰਨ ਅਪਨੀ ਦਸ਼ਾ ਭੇਜੀ ਸਤਗੁਰੁ ਤੀਰ,<br>
ਰਾਮਦਾਸ ਸਤਗੁਰੂ ਨੇ ਮੇਘ ਭਾਨੁ ਲਿਖ ਦੀਨ,<br>
ਸ਼੍ਰੀ ਅਰਜਨ ਆਨੰਦ ਭੇ ਵਾਂਛਿਤ ਉੱਤਰ ਚੀਨ.

ਗੁਰੂ ਅਰਜਨ ਦੇਵ ਨੇ ਦਰਸ਼ਨ ਲਈਂ ਵ੍ਯਾਕੁਲਤਾ ਪ੍ਰਗਟ ਕਰਣ ਹਿਤ ਚਾਤ੍ਰਿਕ ਦੀ ਮੂਰਤੀ ਲਿਖੀ "ਮੇਰਾ ਮਨ ਲੋਚੈ ਗੁਰੁ ਦਰਸ਼ਨ ਤਾਂਈ, ਬਿਲਪ ਕਰੈ ਚਾਤ੍ਰਿਕ ਕੀ ਨਿਆਈ." ਸਤਗੁਰੁ ਰਾਮ ਦਾਸ ਜੀ ਨੇ ਬੱਦਲ ਅਤੇ ਸੂਰਯ ਲਿਖ ਕੇ ਉੱਤਰ ਦਿੱਤਾ ਕਿ ਕੱਲ ਸੂਰਯ ਨਿਕਲਦੇ ਹੀ ਆਪਨੂੰ ਗੁਰੁ ਮੇਘ ਤੋਂ ਸ੍ਵਾਤਿ-ਬੂੰਦ ਮਿਲੇਗੀ.

੨ — ਕਿਤਨੇ ਕਵੀਆਂ ਨੇ ਇਸਨੂੰ "ਚਿਤ੍ਰ" ਅਲੰਕਾਰ ਦੇ ਹੀ ਅੰਦਰ ਮੰਨਿਆ ਹੈ ਅਰੁ

---

* ਪ੍ਰਸ਼ਨ ਲਿਖੇ ਮੂਰਤਿ ਵਿਖੇ ਉੱਤਰ ਹ੍ਵੈ ਤਸਵੀਰ,<br>
ਚਿਤ੍ਰੋਤਰ ਤਾਂਕੋ ਕਹੈਂ ਕਵਿ ਜਨ ਮਤਿ ਗੰਭੀਰ.


www.sikhbookclub.com

ਬਹੁਤਿਆਂ ਨੇ ਇਸ ਨੂੰ "ਸੂਖਮ" ਅਲੰਕਾਰ ਦਾ ਭੇਦ ਕਲਪਿਆ ਹੈ.

## ਛੇਕ ਅਨੁਪ੍ਰਾਸ ਦੇਖੋ, ਅਨੁਪ੍ਰਾਸ (ਓ)

## ਛੇਕਾਪਨ੍ਹੁਤਿ ਦੇਖੋ, ਅਪਨ੍ਹੁਤਿ (ਕ)

## ਛੇਕੋਕ੍ਤਿ

(ਛੇਕ – ਚਤੁਰ, ਉਕਤਿ – ਕਥਨ)

ਜੇ ਲੋਕੋਕ੍ਤਿ ਨੂੰ ਗੂਢ ਭਾਵ ਲੈਕੇ ਚਤੁਰਾਈ ਨਾਲ ਵਰਣਨ ਕਰੀਏ, ਤਦ "ਛੇਕੋਕ੍ਤਿ" ਅਲੰਕਾਰ ਹੁੰਦਾ ਹੈ.* ਉਦਾਹਰਣ—

(੧) ਅਪਰਾਧੀ ਦੂਣਾ ਨਿਵੈ ਜਿਉ ਹੰਤਾ ਮਿਰਗਾਹ,
ਸੀਸ ਨਿਵਾਇਐ ਕਿਆ ਥੀਐ ਜਾ ਰਿਦੈ ਕਸੁਧੇ ਜਾਹਿ?
[ਵਾਰ ਆਸਾ]

(੨) ਧਰ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ.
[ਵਾਰ ਆਸਾ]

(੩) ਜਾਨ ਸੁਜਾਨ ਮੈ ਪ੍ਰੀਤਿ ਕਰੀ
ਸਹਿਕੈ ਜਗ ਕੀ ਬਹੁ ਭਾਂਤ ਹੱਸਾਈ,
ਤਜੌਂ "ਹਰਿਚੰਦ" ਜੂ ਜੋ ਜੋ ਕਹਜੋ
ਸੁ ਕਰਜੋ ਚੁਪ ਹ੍ਵੈਕਰ ਕੋਟਿ ਉਪਾਈ,
ਸੋਊ ਨਹੀਂ ਨਿਬਹੀ ਉਨ ਸੋਂ
ਅਰ ਤੋਰਤ ਬਾਰ ਕਛੂ ਨਹਿ ਲਾਈ,

* ਛੇਕ ਉਕਤਿ ਲੋਕੋਕ੍ਤਿ ਕੌ ਸਾਭਿਪ੍ਰਾਯ ਬਖਾਨ. [ਕਾਵ੍ਯ ਪ੍ਰਭਾਕਰ]

 www.sikhbookclub.com

ਸਾਚ ਭਈ ਕਹਨਾਵਤ ਯਾ ਅਰਿ ।
ਊਂਚੀ ਦੁਕਾਨ ਕੀ ਫੀਕੀ ਮਿਠਾਈ. [ਕਵਿ ਹਰਿਚੰਦ]

## ਜਾਤਿ ਦੇਖੋ, ਸੁਭਾਵੋਕ੍ਤਿ.

## ਤਦਗੁਣ (ਉਸੇ ਦਾ ਗੁਣ)

ਆਪਨਾ ਗੁਣ ਛੱਡਕੇ ਸੰਗਤਿ ਦਾ ਗੁਣ ਧਾਰਣ ਕਰਣਾ, ਐਸਾ ਵਰਣਨ ਜਿਸ ਉਕਤਿ ਵਿਖੇ ਹੋਵੇ, ਉਸ ਥਾਂ "ਤਦਗੁਣ" ਅਲੰਕਾਰ ਹੁੰਦਾ ਹੈ.† ਉਦਾਹਰਣ—

(੧) ਮਹਾ ਬਿਖਾਦੀ ਦੁਸਟ ਅਪਵਾਦੀ
ਤੇ ਪੁਨੀਤ ਸੰਗਾਰੇ. ×××
ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ.
[ਆਸਾ ਮਃ ੫]

(੨) ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗ ਤੁਮਾਰੇ ਬਾਸਾ,
ਨੀਚ ਰੂਖ ਤੇ ਊਚ ਭਏ ਹੈਂ ਗੰਧ ਸੁਗੰਧ ਨਿਵਾਸਾ.
[ਆਸਾ ਰਵਦਾਸ]

(੩) ਨਿਰਮਲ ਭਏ ਊਜਲ ਜਸ ਗਾਵਤ
ਬਹੁਰ ਨ ਹੋਵਤ ਕਾਰੇ. [ਸਾਰੰਗ ਮਃ ੫]

(੪) ਸੁਰਸਰੀ ਸਲਿਲ ਕ੍ਰਿਤ ਬਾਰੁਨੀ ਰੇ !
ਸੰਤਜਨ ਕਰਤ ਨਹੀ ਪਾਨੰ,

---

† ਤਜੈ ਆਪਨੋ ਗੁਣ ਜਹਾਂ ਧਾਰਤ ਹੈ ਗੁਣ ਸੰਗ,
ਅਲੰਕਾਰ ਤਦਗੁਣ ਤਹਾਂ ਵਰਣਤ ਰਸਿਕ ਪ੍ਰਸੰਗ. [ਰਾਮਚੰਦ੍ਰ ਭੂਸਣ]


www.sikhbookclub.com

ਸੁਰਾ ਅਪਵਿਤ੍ਰ ਨਤੁ ਅਵਰ ਜਲ ਰੇ !
ਸੁਰਸਰੀ ਮਿਲਤ ਨਹਿ ਹੋਇ ਆਨੰ.
[ ਮਲਾਰ ਰਵਦਾਸ ]

(੫) ਚੰਦਨ ਵਾਸ ਬਣਾਸਪਤਿ ਸਭ ਚੰਦਨ ਹੋਵੈ,
ਅਸ੍ਰ ਧਾਤੁ ਇਕ ਧਾਤੁ ਕਰ ਸੰਗ ਪਾਰਸ ਢੋਵੈ,
ਨਦੀਆਂ ਨਾਲੇ ਵਾਹੜੇ ਮਿਲ ਗੰਗ ਗੰਗੋਵੈ,
ਪਤਿਤ ਉਧਾਰਣ ਸਾਧੁਸੰਗ ਪਾਪਾਂ ਮਲ ਧੋਵੈ.
[ਭਾਈ ਗੁਰੁਦਾਸ ਜੀ]

## ਤਦ੍ਰੂਪ ਵੇਖੋ, ਰੂਪਕ.

## ਤਿਰਸਕਾਰ ਵੇਖੋ, ਅਵਗਜਾ.

## ਤੁਲਜ ਯੋਗਿਤਾ (ਇੱਕੋ ਜੇਹੀ ਯੋਗਯਤਾ)

ਅਨੇਕ ਉਪਮੇਯ ਅਥਵਾ ਅਨੇਕ ਉਪਮਾਨਾਂ ਦਾ ਜੇ ਇੱਕੋ ਧਰਮ ਵਰਣਨ ਕਰੀਯੇ, ਤਦ "ਤੁਲਜ ਯੋਗਿਤਾ" ਅਲੰਕਾਰ ਹੁੰਦਾ ਹੈ.‡

ਉਦਾਹਰਣ—

(੧) ਗੁਰੁਬਾਨੀ ਕੇ ਪਾਠ ਤੇਂ ਨਿਤਪ੍ਰਤਿ ਸਹਿਜਸੁਭਾਇ,
ਤਨ ਮਨ ਬਾਨੀ ਕੇ ਵਿਖੇ ਬਸੀ ਨੰਮ੍ਰਤਾ ਆਇ.

(੨) ਸ਼੍ਰੀ ਗੁਰੁ ਸਿਖ੍ਯਾ ਧਾਰਕੈ ਹਰਿਜਸ ਲੀਨੋ ਜਾਹਿੰ,
ਗੁੜ ਮਿਸ਼ਰੀ ਅਰੁ ਸ਼ਹਿਦ ਸਭ ਲਾਗਤ ਫੀਕੇ ਤਾਹਿੰ.

(੩) ਧੁਜਾ ਮਿਨਾਰਰੁ ਤਾਲ ਤਰੁ ਊਚੇ ਸੋਭਾ ਦੇਤ.

---

‡ ਪ੍ਰਸੁਤ ਮਹਿ ਗੁਣ ਕ੍ਰਿਯਾ ਕਿ ਰੂਪ। ਕਿਧੋਂ ਧਰਮ ਇਕ ਕਹਿੰ ਕਵਿ ਭੂਪ।
ਪਹਿਲੀ ਤੁਲਜ ਯੋਗਿਤਾ ਸੋਈ। ਸੁਮਤਿਵਾਨ ਲਖ ਹੈਂ ਸਭਕੋਈ.
[ਗਰਬ ਗੰਜਨੀ ]

 www.sikhbookclub.com

(੪) ਕੁੱਤਾ ਚਿੱਤਾ ਬਾਜ, ਤ੍ਰਿਪਤ ਹੁਏ ਨਹਿ ਕਾਮ ਕੇ.

(ਅ) ਸ਼ਤ੍ਰੂ ਮਿਤ੍ਰ ਨਾਲ ਸਮ ਵਿਹਾਰ ਹੋਣਾ, ਤੁਲਯ ਯੋਗਿਤਾ ਦਾ ਦੂਜਾ ਰੂਪ ਹੈ. ਉਦਾਹਰਣ—

(੧) ਸੁਨ ਸੀਤਲਾ ਕੀ ਰੀਤਿ,
ਚੰਦਨ ਅਗਰ ਕਪੂਰ ਲੇਪਨ ਤਿਸ ਸੰਗੇ ਨਹਿ ਪ੍ਰੀਤਿ,
ਬਿਸਟਾ ਮੂਤ੍ਰ ਖੋਦ ਤਿਲ ਤਿਲ ਮਨ ਨ ਮਨੀ ਬਿਪ੍ਰੀਤਿ,
ਕਰ ਪ੍ਰਗਾਸ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ,
ਪਵਿਤ੍ਰ ਅਪਵਿਤ੍ਰਹਿ ਕਿਰਣ ਲਾਗੇ ਮਨ ਨ ਭਇਓ ਬਿਖਾਦ.
[ ਮਾਰੂ ਅ: ਮ: ੫ ]

(੨) ਹਰਖ ਸੋਗ ਜਾਕੇ ਨਹੀ ਬੈਰੀ ਮੀਤ ਸਮਾਨ. [ਸਲੋਕ ਮ: ੯]

(ੲ) ਸ਼ਤ੍ਰੂ ਮਿਤ੍ਰ ਨਾਲ ਭਿੰਨ ਬਰਤਾਉ ਹੋਵੇ, ਪਰ ਉਸ ਦੇ ਬੋਧਨ ਕਰਨ ਲਈਂ ਪਦ ਇੱਕੋ ਵਰਤਿਆ ਜਾਵੇ, ਇਹ "ਤੁਲਯ ਯੋਗਿਤਾ" ਦਾ ਤੀਜਾ ਰੂਪ ਹੈ. ਉਦਾਹਰਣ—

ਸ਼੍ਰੀ ਗੁਰੂ ਗੋਬਿੰਦ ਸਿੰਘ ਤੋਂ ਮੈਂ ਜਾਵਾਂ ਬਲਿਹਾਰ,
ਦਾਸਾਂ ਤੇ ਜਗ ਵੈਰੀਆਂ ਜੋ ਦਿੰਦਾ ਹੈ ਸਾਰ.*

(ਸ) ਇੱਕ ਵਸਤੂ ਨਾਲ ਅਨੇਕ ਵਸਤੂਆਂ ਦੀ ਸਮਾਨ ਯੋਗਯਤਾ ਹੋਣੀ, ਇਹ "ਤੁਲਯ ਯੋਗਿਤਾ" ਦਾ ਚੌਥਾ ਰੂਪ ਹੈ. ਉਦਾਹਰਣ—

ਕੀਰਤਿ ਤਿਹਾਰੀ ਹੋਂ ਨਿਹਾਰੀ ਸ਼੍ਰੀ ਗੋਬਿੰਦ ਸਿੰਘ
ਪਾਵਕ ਮੇ ਪੰਕਜ ਮੇ ਪੰਨਗ† ਮੇ ਪਾਰਾ ਮੇ,

---

* ਸਾਰ ਦਾ ਦੂਜਾ ਅਰਥ ਲੋਹਾ (ਸ਼ਸਤ੍ਰ) ਭੀ ਹੈ.  † ਸ਼ੇਸਨਾਗ.


www.sikhbookclub.com

ਚਿੱਤ ਕੀ ਕਲਾ ਮੇ ਚਪਲਾ ਮੇ ਹੈ ਟਹਲ ਸਿੰਘ
ਚੰਦਨ ਮੇ ਚਾਂਦਨੀ ਮੇ ਚੰਦ ਮੇ ਉਜਾਰਾ ਮੇ,
ਹਰ ਮੇ ਹਰਾ‡ ਮੇ ਹਰਆਸਨ§ ਮੇ ਹੰਸਨ ਮੇ
ਹੀਰਾ ਮੇ ਹਲਾਯੁਧ៖៖ ਮੇ ਹਾਸ ਮੇ ਹਿਮਾਰਾ ਮੇ,
ਸ਼ੀਸ਼ਾ ਮੇ ਸੁਧਾ ਮੇ ਸ਼ੀਰਸਾਗਰ ਮੇ ਸਵਿਤਾ§§ ਮੇ
ਸਾਰਦਾ ਮੇ ਸਰਿਤਾ ਮੇ ਸਰ ਮੇ ਸਿਤਾਰਾ ਮੇ.

[ਅਲੰਕਾਰ ਸਾਗਰ ਸੁਧਾ]

ਦਸ਼ਮੇਸ਼ ਦੀ ਉੱਜਲ ਕੀਰਤਿ ਨਾਲ ਉੱਜਲ ਪਦਾਰਥਾਂ ਦੀ ਤੁਲਯ ਯੋਗਯਤਾ ਇਸ ਕਬਿੱਤ ਵਿਖੇ ਵਰਣਨ ਕਰੀ ਹੈ.

## ਦੀਪਕ (ਪ੍ਰਕਾਸ਼ ਕਰਣ ਵਾਲਾ)

ਉਪਮੇਯ ਅਤੇ ਉਪਮਾਨਾਂ ਨੂੰ ਜੇ ਇੱਕ ਹੀ ਪਦ ਪ੍ਰਕਾਸ਼ੇ, ਅਥਵਾ ਅਨੇਕ ਕ੍ਰਿਯਾ ਦਾ ਇੱਕ ਹੀ ਕਾਰਕ ਵਰਣਨ ਕਰੀਯੇ, ਤਦ "ਦੀਪਕ" ਅਲੰਕਾਰ ਹੁੰਦਾ ਹੈ.* ਉਦਾਹਰਣ—

ਸੁਰ ਤਾਰ ਹੀ ਤੇ ਗੀਤ ਚਿਤ੍ਰ ਕਰੇ ਤੇ ਭੀਤਿ,
ਸਾਚ ਕੀ ਮਿਤਾਈ ਮੀਤ ਜੋਧਾ ਜੁਟੇ ਜੰਗ ਤੇ,
ਅੰਜਨ ਦਿਯੇ ਤੇ ਦ੍ਰਿਗ ਮ੍ਰਿਗ ਸਿਖਲਾਯੇ ਖੇਲ
ਫੂਲ ਮ੍ਰਿਗ ਸੌਰਭ ਸੁ ਮੰਦਿਰ ਉਤੰਗ ਤੇ,

---

‡ ਪਾਰਵਤੀ. § ਕੈਲਾਸ਼. ៖៖ ਬਲਭਦ੍ਰ. §§ ਸੂਰਯ.

* ਉਪਮਾਨਰੁ ਉਪਮੇਯ ਸੋਂ ਸ਼ੋਭਾ ਕੋ ਪਦ ਏਕ,
ਜਹਿਂ, ਤਹਿਂ ਦੀਪਕ ਕਹਿਤ ਹੈਂ ਦੀਪਤ ਦੀਹ ਵਿਬੇਕ.

[ਅਲੰਕਾਰ ਸਾਗਰ ਸੁਧਾ]


www.sikhbookclub.com

ਵਾਰਧਿ ਤਰੰਗਨ ਤੇ ਅੰਗਨਾ ਸੁ ਅੰਗਨ ਤੇ
ਵਿਦ੍ਰੁਮ ਸੁਰੰਗਨ ਤੇ ਪਟ ਵਦੇ ਰੰਗ ਤੇ,
ਸਤੀ ਸਤੇ ਹੀ ਤੇ ਜਤੀ ਜਤ ਤੇ ਟਹਲ ਸਿੰਘ
ਮਾਨੁਸ਼ ਸੁਮਤਿ ਯੁਤ ਸ਼ੋਭਿਤ ਸੁਸੰਗ ਤੇ.

[ਅਲੰਕਾਰ ਸਾਗਰ ਸੁਧਾ]

ਇਸ ਉਦਾਹਰਣ ਵਿੱਚ ਮਾਨੁਸ਼ ਉਪਮੇਯ ਅਤੇ ਸਾਰੇ ਉਪਮਾਨਾਂ ਨੂੰ ਇਕ "ਸ਼ੋਭਿਤ" ਪਦ ਨੇ ਪ੍ਰਕਾਸ਼ ਕੀਤਾ.

ਇਸ ਅਲੰਕਾਰ ਦੇ ਵਿਦ੍ਵਾਨਾਂ ਨੇ ਚਾਰ ਭੇਦ ਹੋਰ ਥਾਪੇ ਹਨ, ਅਰਥਾਤ – ਕਾਰਕ ਦੀਪਕ, ਮਾਲਾ ਦੀਪਕ, ਆਵ੍ਰਿਤਿ ਦੀਪਕ ਅਤੇ ਦੇਹਲੀ ਦੀਪਕ.

(ੳ) ਅਨੇਕ ਕ੍ਰਿਯਾ ਲਈਂ ਜੇ ਕਰਤਾ ਦਾ ਨਾਮ ਇੱਕ ਬਾਰ ਹੀ ਵਰਣਨ ਕਰੀਯੇ, ਅਥਵਾ ਇੱਕੋ ਕਾਰਕ ਕਹੀਯੇ, ਤਦ "ਕਾਰਕ ਦੀਪਕ" ਹੈ.† ਉਦਾਹਰਣ–

ਆਪੇ ਮਾਲੀ ਆਪ ਸਭ ਸਿੰਚੈ ਆਪੇ ਹੀ ਮੁਹਿ ਪਾਏ,
ਆਪੇ ਕਰਤਾ ਆਪੇ ਭੁਗਤਾ ਆਪੇ ਦੇਇ ਦਿਵਾਏ,
ਆਪੇ ਸਾਹਿਬ ਆਪੇ ਹੈ ਰਾਖਾ ਆਪੇ ਰਹਿਆ ਸਮਾਏ,

---

† ਅਨਿਕ ਕ੍ਰਿਯਾ ਕੋ ਕਾਰਕ ਏਕ। ਕਾਰਕ ਦੀਪਕ ਤਹਾਂ ਵਿਬੇਕ.
[ਗਰਬ ਗੰਜਨੀ]


www.sikhbookclub.com

ਜਨ ਨਾਨਕ ਵਡਿਆਈ ਆਖੈ ਹਰਿ ਕਰਤੇ ਕੀ ਜਿਸ ਨੋ
ਤਿਲ ਨ ਤਮਾਏ.

[ਵਾਰ ਬਿਹਾਗੜਾ ਮ: ੪]

ਇਸ ਪਉੜੀ ਵਿੱਚ ਅਨੇਕ ਕ੍ਰਿਯਾ ਦਾ ਕਰਤਾ "ਹਰਿ ਕਰਤਾ" ਇੱਕੋ ਲਿਖਿਆ ਹੈ.

(ੲ) ਪਹਿਲੇ ਕਹੀ ਹੋਈ ਵਸਤੁ ਜੇ ਪਿਛਲੀ ਵਸਤੁ ਦੀ ਸਹਾਯਤਾ ਕਰਣ ਵਾਲੀ ਯਥਾਕ੍ਰਮ ਕਹੀ ਜਾਵੇ, ਤਦ "ਮਾਲਾ ਦੀਪਕ" ਅਲੰਕਾਰ ਹੈ.* ਉਦਾਹਰਣ—

ਗੁਰਸੇਵਾ ਮਨ ਕਰਤੀ ਨਿਰਮਲ, ਨਿਰਮਲ ਮਨ ਤੇ ਗਜਾਨ,
ਗਜਾਨ ਭਏ ਆਤਮ ਸੁਖ ਪਾਵੈ, ਜਾਂਤੇ ਸਭ ਦੁਖ ਹਾਨ.

(ਸ) ਬਾਰ ਬਾਰ ਪਦ ਅਥਵਾ ਅਰਥ ਪ੍ਰਕਾਸ਼ੇ, ਇਹ "ਆਵ੍ਰਿੱਤਿ ਦੀਪਕ" ਦਾ ਰੂਪ ਹੈ.‡ ਇਸ ਦੇ ਦੋ ਭੇਦ ਹੈਨ— ਪਦਾਵ੍ਰਿੱਤਿ ਅਤੇ ਅਰਥਾਵ੍ਰਿੱਤਿ. ਜੇ ਬਾਰ ਬਾਰ ਪਦ ਪ੍ਰਕਾਸ਼ੇ ਤਦ ਪਦਾਵ੍ਰਿੱਤਿ ਹੈ. ਯਥਾ :—

(੧) ਹਰਿਧਨ ਜਾਪ ਹਰਿਧਨ ਤਾਪ
ਹਰਿਧਨ ਭੋਜਨ ਭਾਇਆ. [ਗੂਜਰੀ ਮ: ੫]

---

* ਦੀਪਕ ਏਕਾਵਲਿ ਮਿਲੇ ਮਾਲਾ ਦੀਪਕ ਹੋਯ. [ਸ਼ਿਵਰਾਜ ਭੂਸਣ]

‡ ਪਦ ਅਰੁ ਅਰਥ ਏਕਹੀ ਹੋਯ, ਬਹੁਤ ਬੇਰ ਆਵੈ ਜਹਿਂ ਸੋਯ,
ਯਹ ਹੈ ਆਵ੍ਰਿਤਿ ਦੀਪਕ ਲੱਛਨ, ਮਨ ਮਾਨਤ ਹੈਂ ਮਨੁਜ ਵਿਚੱਛਨ.
[ਗਰਥ ਗੰਜਨੀ]


www.sikhbookclub.com

(੨) ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸਾਸਤ੍ਰ
ਹਰਿ ਮੇਰਾ ਬੰਧਪ ਹਰਿ ਮੇਰਾ ਭਾਈ. [ਗੂਜਰੀ ਮ: ੩]

(੩) ਸੋਈ ਗਿਆਨੀ ਸੋਈ ਧਿਆਨੀ
ਸੋਈ ਪੁਰਖ ਸੁਭਾਈ. [ਸੋਰਠ ਮ: ੫]

(੪) ਪੰਡਿਤ ਜਨ ਮਾਤੇ ਪੜ੍ਹ ਪੁਰਾਨ,
ਜੋਗੀ ਮਾਤੇ ਜੋਗ ਧਿਆਨ,
ਸੰਨਿਆਸੀ ਮਾਤੇ ਅਹੰਮੇਵ,
ਤਪਸੀ ਮਾਤੇ ਤਪ ਕੇ ਭੇਵ,
ਸਭ ਮਦ ਮਾਤੇ ਕੋਊ ਨ ਜਾਗ,
ਸੰਗ ਹੀ ਚੋਰ ਘਰ ਮੁਸਨ ਲਾਗ. [ਬਸੰਤ ਕਬੀਰ]

## ਜੇ ਪਦ ਭਿੰਨ ਹੋਣ, ਪਰ ਅਰਥ ਇੱਕੋ ਹੋਵੇ, ਤਦ "ਅਰਥਾਵ੍ਰਿੱਤਿ" ਦੀਪਕ ਹੈ, ਯਥਾ:—

(੧) ਨਾ ਕੋ ਮੇਰਾ ਦੁਸਮਨ ਰਹਿਆ, ਨਾ ਹਮ ਕਿਸ ਕੇ ਬੈਰਾਈ,
ਸਭ ਕੋ ਮੀਤ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ.
[ਧਨਾਸਰੀ ਮ: ੫]

(੨) ਆਪ ਪਵਿਤ ਪਾਵਨ ਸਭ ਕੀਨੇ,
ਰਾਮ ਰਸਾਇਣ ਰਸਨਾ ਚੀਨੇ. [ਭੈਰਉ ਮ: ੫]

(੩) ਮੇਰੋ ਚਿਤ ਨ ਚਲਤ ਮਨ ਭਇਓ ਪੰਗੁ. [ਬਸੰਤ ਨਾਮਦੇਵ]

(੪) ਪੇਖ ਛਬਿ ਦੇਖ ਦੁਤਿ, ਨਾਰਿ ਸੁਰ ਲੋਭਹੀ.
[ਦਸਮਗ੍ਰੰਥ, ਕਲਕੀ]

(੫) ਸੁਸਾ* ਅਵਾਸ ਗਏ ਸੁਖ ਰਾਸੀ
ਮਿਲੀ ਸੋਦਰੀ† ਹਿਤ ਸੋਂ. [ਨਾਨਕ ਪ੍ਰਕਾਸ਼]

## (ਹ) ਜੇ ਇੱਕ ਹੀ ਪਦ ਪਿਛਲੇ ਅਤੇ

---

* ਭੈਣ. † ਸਕੀ ਭੈਣ.

 www.sikhbookclub.com

ਅਗਲੇ ਪਦ ਨੂੰ ਪ੍ਰਕਾਸ਼ੇ, ਤਦ "ਦੇਹਲੀ ਦੀਪਕ" ਹੁੰਦਾ ਹੈ, ਜੈਸੇ ਦੀਵਾ ਦੇਹਲੀ ਪਰ ਰੱਖਿਆ ਅੰਦਰ ਅਤੇ ਬਾਹਰ ਪ੍ਰਕਾਸ਼ ਕਰਦਾ ਹੈ. ਉਦਾਹਰਣ—

(੧) ਪ੍ਰਭੁ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਿੰ ਗੇ.
[ਕਲਿਆਨ ਮ: ੪]

ਇਸ ਥਾਂ "ਕ੍ਰਿਪਾ" ਪਦ ਕੀਜੈ ਅਤੇ ਨਿਧਾਨ ਦੋਹਾਂ ਨਾਲ ਸੰਬੰਧ ਰਖਦਾ ਹੈ, ਯਥਾ:— ਕੀਜੈ ਕ੍ਰਿਪਾ, ਕ੍ਰਿਪਾ ਨਿਧਾਨ !

(੨) ਪਰਸਾਦਿ ਨਾਨਕ ਗੁਰੂ ਅੰਗਦ ਅਮਰ ਪਦਵੀ ਪਾਵਹੇ.
[ ਰਾਮਕਲੀ ਸਦੁ ]

ਇਸ ਤੁਕ ਵਿੱਚ "ਅਮਰ" ਸ਼ਬਦ ਦੋਹਾਂ ਪਦਾਂ ਨੂੰ ਪ੍ਰਕਾਸ਼ਦਾ ਹੈ. ਯਥਾ— "ਪਰਸਾਦਿ ਨਾਨਕ ਗੁਰੂ ਅੰਗਦ ਅਮਰ, ਅਮਰ ਪਦਵੀ ਪਾਵਹੇ."

## ਦ੍ਰਿਸ਼੍ਟਾਂਤ (ਉਦਾਹਰਣ — ਮਿਸਾਲ)

ਕਿਸੇ ਪ੍ਰਸੰਗ ਅਥਵਾ ਵਸਤੁ ਦਾ ਪੂਰਾ ਗਯਾਨ ਕਰਾਉਣ ਲਈਂ, ਕਿਸੇ ਸਮਾਨ ਧਰਮ ਵਾਲੀ ਵਸਤੁ ਦਾ ਕਥਨ, ਅਰਥਾਤ ਉਪਮੇਯ ਦੀ ਪ੍ਰਿਤਿਬਿੰਬ ਰੂਪ ਮਿਸਾਲ ਦਾ ਵਰਣਨ


www.sikhbookclub.com

## "ਦ੍ਰਿਸ਼ਟਾਂਤ" ਅਲੰਕਾਰ ਦੇ ‡ ਉਦਾਹਰਣ—

(੧) ਭਰੀਐ ਹਥੁ ਪੈਰੁ ਤਨੁ ਦੇਹ,
ਪਾਣੀ ਧੋਤੈ ਉਤਰਸੁ ਖੇਹ,
ਮੂਤ ਪਲੀਤੀ ਕਪੜੁ ਹੋਇ,
ਦੇ ਸਾਬੂਣੁ ਲਈਐ ਓਹੁ ਧੋਇ.
ਭਰੀਐ ਮਤਿ ਪਾਪਾ ਕੈ ਸੰਗਿ,
ਓਹੁ ਧੋਪੈ ਨਾਵੈ ਕੈ ਰੰਗਿ. [ਜਪੁ]

(੨) ਰੇਮਨ,ਐਸੀ ਹਰਿਸਿਉਂ ਪ੍ਰੀਤਿ ਕਰ,ਜੈਸੀ ਜਲ ਕਮਲੇਹ,
ਲਹਿਰੀ ਨਾਲ ਪਛਾੜੀਐ ਭੀ ਵਿਗਸੈ ਅਸਨੇਹ.
ਰੇ ਮਨ, ਐਸੀ ਹਰਿ ਸਿਉਂ ਪ੍ਰੀਤਿ ਕਰ,ਜੈਸੀ ਮਛਲੀ ਨੀਰ,
ਬਿਨ ਜਲ ਘੜੀ ਨ ਜੀਵਈ, ਪ੍ਰਭੁ ਜਾਣੈ ਅਭਿ ਪੀਰ.
ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰ, ਜੈਸੀ ਚਾਤ੍ਰਿਕ ਮੇਹ,
ਸਰ ਭਰ ਥਲ ਹਰੀਆਵਲੇ, ਇਕ ਬੂੰਦ ਨ ਪਿਵਈ ਕੇਹ.
ਰੇ ਮਨ,ਐਸੀ ਹਰਿ ਸਿਉ ਪ੍ਰੀਤਿ ਕਰ,ਜੈਸੀ ਜਲਦੁਧਹੋਇ,
ਆਵਟਣ* ਆਪੇ ਖਪੈ† ਦੁਧ ਕਉ ਖਪਣ ਨ ਦੇਇ.
ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰ, ਜੈਸੀ ਚਕਵੀ ਸੂਰ,
ਖਿਨ ਪਲ ਨੀਦ ਨ ਸੋਵਈ, ਜਾਣੈ ਦੂਰ ਹਜੂਰ.
[ ਸਿਰੀ ਰਾਗ ਅਃ ਮ: ੧ ]

(੩) ਭਾਈ ਰੇ ! ਇਉ ਸਿਰ ਜਾਣਹੁ ਕਾਲ,
ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲ.
[ ਸਿਰੀ ਰਾਗ ਅਃ ਮ: ੧ ]

---

‡ ਬਿੰਬ ਪ੍ਰਤਿਬਿੰਬ ਵਾਕ ਦੁਹੁ ਮਾਹੀ, ਉਪਮੇਯੋ ਉਪਮਾ ਹ੍ਵੈ ਜਾਹੀ,
ਧਰਮ ਜੁਦੇ ਦੋਉਨ ਕੋ ਆਹੀ, ਲਖ ਦ੍ਰਿਸ਼੍ਟਾਂਤ ਨਾਮ ਕਹਿ ਤਾਹੀ.
[ਗਰਬ ਗੰਜਨੀ]

* ਦੁੱਧ ਦੇ ਔਟਾਨੇ (ਉਬਾਲਨ) ਵਾਸਤੇ ਮਿਲਾਯਾ ਹੋਯਾ ਜਲ.
† ਸੜਦਾ ਹੈ. ਦੁਖ ਸਹਾਰਦਾ ਹੈ.

 www.sikhbookclub.com

(੪) ਜਿਉ ਬਾਰਕ ਪੀ ਖੀਰ ਅਘਾਵੈ,
ਜਿਉ ਨਿਰਧਨ ਧਨ ਦੇਖ ਸੁਖ ਪਾਵੈ,
ਤ੍ਰਿਖਾ ਵੰਤ ਜਲ ਪੀਵਤ ਠੰਢਾ,
ਤਿਉ ਹਰਿ ਸੰਗ ਇਹੁ ਮਨ ਭੀਨਾ ਜੀਉ.
ਜਿਉ ਅੰਧਿਆਰੈ ਦੀਪਕ ਪਰਗਾਸਾ,
ਭਰਤਾ ਚਿਤਵਤ ਪੂਰਨ ਆਸਾ,
ਮਿਲ ਪ੍ਰੀਤਮ ਜਿਉ ਹੋਤ ਅਨੰਦਾ,
ਤਿਉ ਹਰਿਰੰਗ ਮਨ ਰੰਗੀਨਾ ਜੀਉ. [ਮਾਝ ਮ: ੫]

(੫) ਸੁਆਮੀ ਕੋ ਗ੍ਰਿਹ ਜਿਉ ਸਦਾ
ਸੁਆਨ ਤਜਤ ਨਹਿ ਨਿਤ,
ਨਾਨਕ ਇਹ ਬਿਧਿ ਹਰਿ ਭਜਉ
ਇਕਮਨ ਹੋਇ ਇਕ ਚਿਤ.
ਤੀਰਥ ਬ੍ਰਤ ਅਰੁ ਦਾਨ ਕਰ
ਮਨ ਮਹਿ ਧਰੈ ਗੁਮਾਨ,
ਨਾਨਕ ਨਿਹਫਲ ਜਾਤ ਤਿਹ
ਜਿਉ ਕੁੰਚਰ ਇਸਨਾਨ. [ਸਲੋਕ ਮ: ੯]

(੬) ਸਤਗੁਰੁ ਨਾਨਕ ਪ੍ਰਗਟਿਆ
ਮਿਟੀ ਧੁੰਦ ਜਗ ਚਾਨਣ ਹੋਆ,
ਜਯੋਂ ਕਰ ਸੂਰਜ ਨਿਕਲੇ
ਤਾਰੇ ਛਿਪੇ ਅੰਧੇਰ ਪਲੋਆ. [ਭਾਈ ਗੁਰੁਦਾਸਜੀ ਵਾਰ੧]

(੭) ਜੈਸੇ ਨਾਉ ਬੂਡਤ ਸੇ ਜੋਈ ਬਚੈ ਸੋਈ ਭਲੋ
ਬੂਡ ਗਏ ਪਾਛੈ ਪਛਤਾਯੋ ਰਹਿਜਾਤ ਹੈ,
ਜੈਸੇ ਘਰ ਲਾਗੈ ਆਗ ਜੋਈ ਬਚੈ ਸੋਈ ਭਲੋ
ਜਰੈ ਬੁਝੈ ਪਾਛੈ ਕਛੁ ਬਸ ਨ ਬਸਾਤ ਹੈ,
ਜੈਸੇ ਚੋਰ ਲਾਗੈ ਜਾਗੈ ਜੋਈ ਰਹੈ ਸੋਈ ਭਲੋ


www.sikhbookclub.com

ਸੋਇ ਗਏ ਰੀਤੋ ਘਰ ਦੇਖੈ ਉਠ ਪ੍ਰਾਤ ਹੈ,
ਤੈਸੇ ਅੰਤਕਾਲ ਗੁਰੂ ਚਰਨ ਸਰਨ ਆਵੈ
ਪਾਵੈ ਮੋਖ ਪਦਵੀ, ਨਤਰੁ ਬਿਲਲਾਤ ਹੈ.

[ ਭਾਈ ਗੁਰਦਾਸ ਜੀ ]

(੮) ਜੈਸੇ ਸਰ ਸਰਿਤਾ ਸਕਲ ਮੈ ਸਮੁੰਦ ਬਡੋ
ਮੇਰੁ* ਮੈ ਸੁਮੇਰੁ ਬਡੋ ਜਗਤ ਬਖਾਨ ਹੈ,
ਤਰਵਰ ਵਿਖੇ ਜੈਸੇ ਚੰਦਨ ਬਿਰਖ ਬਡੋ†
ਧਾਤੁ ਮੈ ਕਨਿਕ ਅਤਿ ਉੱਤਮ ਕੈ ਮਾਨ ਹੈ,
ਪੰਛਿਨ ਮੈ ਹੰਸ ਮ੍ਰਿਗਰਾਜਨ ਮੈ ਸ਼ਾਰਦੂਲ
ਰਾਗਨ ਮੇਂ ਸਿਰੀਰਾਗ ਪਾਰਸ ਪਖਾਨ ਹੈ,
ਗਜਾਨਨ ਮੈ ਗਜਾਨ ਅਰੁ ਧਜਾਨਨ ਮੈ ਧਜਾਨ ਗੁਰੁ
ਸਕਲ ਧਰਮ ਮੈ ਗ੍ਰਿਹਸ੍ਤ ਪਰਧਾਨ ਹੈ.

[ ਭਾਈ ਗੁਰੁਦਾਸ ਜੀ ]

SIKHBOOKCLUB.COM

(੯) ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ
ਅਗਨਿ ਅਗਨਿ ਕਹਿ ਸੀਤ ਨ ਬਿਨਾਸ ਹੈ,
ਬੈਦ ਬੈਦ ਕਹਿ ਰੋਗ ਮਿਟਤ ਨ ਕਾਹੂ ਕੋ ਹੈ
ਦੱਬ ਦੱਬ ਕਹੈ ਕੋਊ ਦੱਬੇ ਨ ਬਿਲਾਸ ਹੈ,
ਚੰਦਨ ਚੰਦਨ ਕਹੈ ਹੋਤ ਨ ਸੁਬਾਸ ਬਾਸ
ਚੰਦ ਚੰਦ ਕਹੈ ਉਜੀਆਰੋ ਨ ਪ੍ਰਗਾਸ ਹੈ,
ਤੈਸੇ ਗਜਾਨ ਗੋਸ਼ਟਿ ਕਹਿਤ ਨ ਰਹਿਤ ਪਾਵੈ
ਕਰਨੀ ਪ੍ਰਧਾਨ ਭਾਨੁ ਉਦਿਤ ਅਕਾਸ ਹੈ.

[ ਭਾਈ ਗੁਰੁਦਾਸ ਜੀ ]

(੧੦) ਜੈਸੇ ਪਤਿਬ੍ਰਤਾ ਪਰਪੁਰਖੇ ਨ ਦੇਖਜੋ ਚਾਹੈ
ਪੂਰਨ ਪਤਿਬ੍ਰਤਾ ਕੋ ਪਤਿ ਹੀ ਮੈ ਧਜਾਨ ਹੈ,
ਸਰਿਤਾ ਸਮੁਦ੍ਰ ਸਰ ਚਾਤ੍ਰਿਕ ਨ ਚਾਹੈ ਕਾਹੂ

---

* ਪਹਾੜ. † ਗੁਣ ਕਰਕੇ ਵਡਾ.

 www.sikhbookclub.com

ਆਸ ਘਨਬੂੰਦ ਪ੍ਰਿਯ ਪ੍ਰਿਯ ਗੁਨ ਗਾਨ ਹੈਂ,
ਦਿਨਕਰ ਓਰ ਭੋਰ ਚਾਹਤ ਚਕੋਰ ਨਹੀ
ਮਨ ਬਚ ਕ੍ਰਮ ਹਿਮਕਰ ਪ੍ਰਿਯ ਪ੍ਰਾਨ ਹੈ,
ਤੈਸੇ ਗੁਰੁਸਿੱਖ ਆਨ ਦੇਵ ਸੇਵ ਰਹਿਤ, ਪੈ
ਸਹਿਜ ਸੁਭਾਵ ਨ ਅਵਗਜ਼ਾ ਅਭਿਮਾਨ ਹੈ.
[ ਭਾਈ ਗੁਰੁਦਾਸ ਜੀ ]

(੧੧) ਪੁਨ ਗ੍ਰੀਖਮ ਰਿਤੁ ਕੀਨੋ ਜੋਰਾ,
ਤਪਤ ਭਈ ਅਤਿਸ਼ੈ ਚਹੁੰ ਓਰਾ,
ਤਪਹਿ ਰਿਦਾ ਜਿਮ ਮਤਸਰਧਾਰੀ,*
ਤਿਉਂ ਤਪਗਈ ਭੂਮਿਕਾ ਸਾਰੀ.
ਬਹਿਤ ਜੋਰ ਸੋਂ ਤਪਤ ਸਮੀਰਾ,
ਜੋ ਤਾਪਹਿ ਨਰ ਨਾਰਿ ਸ਼ਰੀਰਾ,
ਜਿਉਂ ਖਲ ਉਚਰਹਿ ਬਚਨ ਕੁਚਾਲੀ,
ਰਿਦਾ ਤਪਾਇ ਦੇਤ ਰਿਸ ਨਾਲੀ.
ਮਾਰਤੰਡ† ਕੀ ਚੰਡ ਮਰੀਚਾ,‡
ਦੁਖੀ ਜੀਵ ਲਘੁ ਤਾਲਨ ਬੀਚਾ,
ਜਿਉਂ ਜਗ ਭਗਤਿ ਹੀਨ ਹੈ ਪ੍ਰਾਨੀ,
ਜਨਮ ਮਰਨ ਮਹਿ ਨਿਤ ਦੁਖ ਖਾਨੀ.
ਸੂਕੇ ਜਲ ਕਰਦਮ ਬਿਹਰਾਨੀ,
ਜਨ ਪ੍ਰੇਮੀ ਉਰ ਸੀਖ ਸਿਖਾਨੀ,
ਸਹਿਤ ਧੂਰਿ ਬਹੁ ਭ੍ਰਮਤ ਬਘੂਰੇ,
ਜਿਉਂ ਮਤਿ ਭ੍ਰਮਤ ਬਿਨਾ ਗੁਰੁ ਪੂਰੇ,
ਮ੍ਰਿਗਤ੍ਰਿਸਨਾ ਕੋ ਹੇਰਹਿ ਨੀਰਾ,
ਦੌਰਤ ਮ੍ਰਿਗ ਨਹਿ ਪਾਵਹਿ ਨੀਰਾ.§

---

* ਈਰਖਾ ਰੱਖਣ ਵਾਲਾ, ਹਾਸਿਦ.

† ਸੂਰਯ. ‡ ਕਿਰਣਾਂ. § ਸਮੀਪਤਾ.

 www.sikhbookclub.com

ਜਿਉਂ ਮਨ ਬਿਸ਼ਯ ਸੁਖਨ ਹਿਤ ਧਾਈ,
ਤ੍ਰਿਪਤਿ ਨ ਹੋਤ ਨ ਬਿਰਤਾ ਪਾਈ.
ਪਸ਼ੁ ਪੰਛੀ ਹੇਰਹਿ ਤਰੁ ਛਾਯਾ,
ਬੈਸਹਿੰ ਤਪਤਹਿ ਤੇ ਸੁਖ ਪਾਯਾ.
ਬਹੁਤ ਜਗਤ ਦੁਖ ਤੇ ਜਿਗਯਾਸੀ,
ਜਿਉਂ ਮਿਲ ਸਤਿਸੰਗਤਿ ਸੁਖਰਾਸੀ.
ਭਾਵਹਿ ਬਹੁ ਸੀਤਲਤਾ ਪਾਨੀ,
ਭਾਗ ਜਗੇ ਜਿਉਂ ਗੁਰੁ ਕੀ ਬਾਨੀ.
ਅਸ ਗ੍ਰੀਖਮ ਮਹਿ ਸ੍ਰੀ ਜਗਸਾਂਈ,
ਬਿਚਰਤ ਲੀਲਾ ਕਰਤ ਸੁਹਾਈ. [ਨਾਨਕ ਪ੍ਰਕਾਸ਼]

"ਵ੍ਰਿੰਦ"§ ਕਵਿ ਦੀ ਸ਼ਤਸਈ ਵਿੱਚੋਂ, ਜਿਸ ਦਾ ਦੂਜਾ ਨਾਮ "ਦ੍ਰਿਸ਼੍ਟਾਂਤ ਸ਼ਤਸਈ" ਹੈ ਕੁਛ ਦੋਹੇ "ਦ੍ਰਿਸ਼੍ਟਾਂਤ" ਦਾ ਉਦਾਹਰਣ ਰੂਪ ਲਿਖਦੇ ਹਾਂ.

(੧੨) ਰਾਗੀ* ਅਵਗੁਨ ਨਾ ਗਿਨੈ, ਯਹੈ ਜਗਤ ਕੀ ਚਾਲ,
ਦੇਖੋ, ਸਬਹੀ ਸ਼ਯਾਮ ਕੋ, ਕਹਿਤ ਗ੍ਵਾਲ ਵ੍ਰਿਜ ਲਾਲ.

---

§ ਇਹ ਕਵਿ ਕੁਛ ਕਾਲ ਦਸਮੇਸ਼ ਜੀ ਦੀ ਸੇਵਾ ਵਿਖੇ ਰਹਿਆ, ਅਰ ਸਤਗੁਰੁ ਦਾ ਪੂਰਣ ਸ਼੍ਰਧਾਲੂ ਸੀ. ਇਸੇ ਲਈਂ ਇਸ ਨੇ ਗ੍ਰੰਥ ਦੇ ਆਰੰਭ ਵਿੱਚ ਕਿਸੇ ਦੇਵੀ ਦੇਵਤਾ ਦੀ ਆਰਾਧਨਾ ਕਰਣ ਦੀ ਥਾਂ ਇਹ ਮੰਗਲ ਲਿਖਿਆ ਹੈ:—
"ਸ਼੍ਰੀ ਗੁਰੁ ਨਾਥ ਪ੍ਰਭਾਵ ਤੇ ਹੋਤ ਮਨੋਰਥਸਿੱਧਿ,
ਘਨ ਤੇ ਜਯੋਂ ਤਰੁ ਵੇਲਿ ਦਲ ਫੂਲ ਫਲਨ ਕੀ ਵ੍ਰਿੱਧਿ."
ਇਹ ਸ਼ਤਸਈ ਵ੍ਰਿੰਦ ਨੇ ਸਾਲ ੧੭੬੧ ਬਿ: ਵਿਖੇ ਸਮਾਪਤ ਕਰੀ ਹੈ.

* ਪ੍ਰੇਮੀ.

SIKHBOOKCLUB.COM

 www.sikhbookclub.com

(੧੩) ਜੋ ਜਾਂਕੋ ਪਜਾਰੀ ਲਗੈ, ਸੋ ਤਿਹਿਂ ਕਰਤ ਬਖਾਨ,†
ਜੈਸੇ ਵਿਖ ਕੋ ਵਿਖਭਖੀ, ਮਾਨਤ ਅਮੀ ਸਮਾਨ.
(੧੪) ਫੇਰ ਨ ਹ੍ਵੈ ਹੈ ਕਪਟ ਸੋਂ, ਜੋ ਕੀਜੈ ਵ੍ਯੋਪਾਰ,
ਜੈਸੇ ਹਾਂਡੀ ਕਾਠ ਕੀ, ਚੜ੍ਹੈ ਨ ਦੂਜੀ ਵਾਰ.
(੧੫) ਭਲੇ ਬੁਰੇ ਜਹਿਂ ਏਕ ਸੇ, ਤਹਾਂ ਨ ਬਸਿਯੈ ਜਾਯ,
ਜ੍ਯੋਂ ਅਨਜਾਯਪੁਰ ਮੇ ਬਿਕੈ, ਖਰ ਗੁਰ‡ ਏਕੈ ਭਾਯ.
(੧੬) ਹਿਤ ਹੂ ਕੀ ਕਹਿਯੈ ਨ ਤਿਹਿਂ, ਜੋ ਨਰ ਹੋਯ ਅਬੋਧ,
ਜ੍ਯੋਂ ਨਕਟੇ ਕੋ ਆਰਸੀ, ਹੋਤ ਦਿਖਾਏ ਕ੍ਰੋਧ.
(੧੭) ਸਬੈ ਸਹਾਯਕ ਸਬਲ ਕੇ, ਕੋਊ ਨ ਨਿਬਲ ਸਹਾਯ,
ਪਵਨ ਜਗਾਵਤ ਆਗ ਕੋਂ, ਦੀਪਹਿ ਦੇਤ ਬੁਝਾਯ.
(੧੮) ਸਮਯ ਸਮਝ ਕੈ ਕੀਜਿਯੇ, ਕਾਮ ਵਹੈ ਅਭਿਰਾਮ,
ਸੈਂਧਵ§ ਮਾਂਗਯੋ ਜੀਮਤੇ, ਘੋਰਾ ਕੋ ਕਹਿੰ ਕਾਮ?
(੧੯) ਕੋਊ ਬਿਨ ਦੇਖੇ ਸੁਨੇ, ਕੈਸੋ ਕਹੈ ਬਿਚਾਰ?
ਕੂਪਭੇਕ:: ਜਾਨੈ ਕਹਾ, ਸਾਗਰ ਕੋ ਬਿਸਤਾਰ?
(੨੦) ਜੈਸੋ ਬੰਧਨ ਪ੍ਰੇਮ ਕੋ, ਤੈਸੋ ਬੰਧ ਨ ਔਰ,
ਕਾਠਹਿ ਭੇਦੈ ਕਮਲ ਕੋ, ਛੇਦ ਨ ਨਿਕਰੈ ਭੌਰ.
(੨੧) ਪ੍ਰਕ੍ਰਿਤਿ ਮਿਲੈ ਮਨ ਮਿਲਤ ਹੈ, ਅਨ ਮਿਲਤੇ ਨ ਮਿਲਾਯ,
ਦੂਧ ਦਹੀ ਦੇ ਜਮਤ ਹੈ, ਕਾਂਜੀ ਤੇ ਫਟ ਜਾਯ. ⊥
(੨੨) ਪਰਘਰ ਕਬਹੂੰ ਨ ਜਾਈਐ, ਗਯੇ ਘਟਤ ਹੈ ਜੋਤ,
ਰਵਿਮੰਡਲ ਮੇ ਜਾਤ ਸਸਿ, ਛੀਨ ਕਲਾ ਛਬਿ ਹੋਤ.
(੨੩) ਜਿਨ ਪੰਡਿਤ ਵਿਦ੍ਯਾ ਤਜਹੁ, ਧਨ ਮੂਰਖ ਅਵਰੇਖ,
ਕੁਲਜਾ ਸ਼ੀਲ ਨ ਪਰਹਰੈ, ਕੁਲਟਾ+ ਭੂਸ਼ਿਤ ਦੇਖ.

---

† ਤਾਰੀਫ਼. ‡ ਖਲ ਅਤੇ ਗੁੜ.
§ ਸੈਂਧਵ ਨਾਮ ਲੂਣ ਅਤੇ ਘੋੜੇ ਦਾ ਹੈ. :: ਖੂਹ ਦਾ ਡੱਡੂ.
⊥ ਕਾਂਜੀ ਅਤੇ ਦਹੀ ਦੋਵੇਂ ਖੱਟੇ ਹਨ, ਪਰ ਪ੍ਰਕ੍ਰਿਤਿ ਭਿੰਨ ਹੈ.
+ ਵੇਸ਼੍ਯਾ. ਵਿਭਚਾਰਨਿ.

(੨੪) ਏਕ ਦਸ਼ਾ ਨਿਬ ਹੈ ਨਹੀਂ, ਜਿਨ ਪਛਤਾਵਹੁ ਕੋਯ,
ਰਵਿ ਹੂੰ ਕੀ ਇਕ ਦਿਵਸ ਮੈ, ਤੀਨ ਅਵਸਥਾ ਹੋਯ.

(੨੫) ਮੂਰਖ ਗੁਨ ਸਮਝੈ ਨਹੀਂ, ਤੌ ਨ ਗੁਨੀ ਮੇਂ ਚੂਕ,
ਕਹਾ ਭਯੋ ਦਿਨ ਕੀ ਬਿਭੌ, ਦੇਖੀ ਜੌਂ ਨ ਉਲੂਕ?

(੨੬) ਬਹੁਤ ਨਿਬਲ ਮਿਲ ਬਲ ਕਰੈਂ, ਕਰੈਂ ਜੁ ਚਾਹੈਂ ਸੋਯ,
ਤਿਨਕਨ ਕੀ ਰਸਰੀ ਕਰੀ, ਕਰੀ* ਨਿਬੰਧਨ ਹੋਯ.

(੨੭) ਕਸ਼੍ਟ ਪਰੇ ਹੂੰ ਸਾਧੁ ਜਨ, ਨੈਕ ਨ ਹੋਤ ਮਲਾਨ,
ਜਜੋਂ ਜਜੋਂ ਕੰਚਨ ਤਾਈਐ, ਤਜੋਂ ਤਜੋਂ ਨਿਰਮਲ ਬਾਨ.

(੨੮) ਮਿਥ੍ਯਾਭਾਸ਼ੀ ਸਾਚ ਹੂੰ, ਕਹੈ ਨ ਮਾਨੈ ਕੋਇ,
ਭਾਂਡ ਪੁਕਾਰੈ ਪੀਰਵਸ਼, ਮਿਸ ਸਮਝੈ ਸਭਕੋਇ.†

(੨੯) ਦੁਖ ਪਾਯੇ ਬਿਨ ਹੂੰ ਕਹੂੰ, ਗੁਨ ਪਾਵਤ ਹੈ ਕੋਇ ?
ਸਹੈ ਬੇਧ ਬੰਧਨ ਸੁਮਨ, ਤਬ ਗੁਨ‡ ਸੰਯੁਤ ਹੋਇ.

(੩੦) ਸਾਚ ਝੂਠ ਨਿਰਨੈ ਕਰੈ, ਨੀਤਿ ਨਿਪੁਨ ਜੋ ਹੋਯ,
ਰਾਜਹੰਸ ਬਿਨ ਕੋ ਕਰੈ, ਛੀਰ ਨੀਰ ਕੋ ਦੋਯ ?

(੩੧) ਦੋਸਹਿ ਕੋ ਉਮਹੈਂ ਗਹੈਂ, ਗੁਨ ਨ ਗਹੈਂ ਖਲ ਲੋਕ,
ਪਿਯੈ ਰੁਧਿਰ ਪਯ§ ਨਾ ਪਿਯੈ, ਲਗੀ ਪਯੋਧਰ ਜੋਕ.

(੩੨) ਉੱਦਮ ਕਬਹੁੰ ਨ ਛਾਡਿਯੇ, ਪਰਆਸ਼ਾ ਕੇ ਮੋਦ,
ਗਾਗਰਿ ਕੈਸੇ ਫੋਰਿਯੈ, ਉਨਯੋ ਦੇਖ ਪਯੋਦ.⸬

(੩੩) ਜੋ ਪਹਿਲੇ ਕੀਜੈ ਜਤਨ, ਸੋ ਪੀਛੇ ਫਲਦਾਯ,
ਆਗ ਲਗੇ ਖੋਦੈ ਕੂੰਆ, ਕੈਸੇ ਆਗ ਬੁਝਾਯ?

(੩੪) ਸੁਧਰੀ ਬਿਗਰੈ ਬੇਗ ਹੀ, ਬਿਗਰੀ ਫਿਰ ਸੁਧਰੈ ਨ,
ਦੂਧ ਫਟੈ ਕਾਂਜੀ ਪਰੈ, ਸੋ ਫਿਰ ਦੂਧ ਬਨੈ ਨ.

---

* ਹਾਥੀ. † ਜੋ ਭੰਡ (ਨਕਲੀਆ) ਢਿੱਡਪੀੜ ਨਾਲ ਲੇਟਦਾ ਅਤੇ ਪੁਕਾਰਦਾ ਹੈ, ਤਦ ਲੋਕ ਸਮਝਦੇ ਹਨ ਕਿ ਸ੍ਵਾਂਗ ਕਰ ਰਿਹਾ ਹੈ.

‡ ਗੁਣ ਪਦ ਵਿਖੇ ਸ਼ਲੇਸ਼ ਹੈ. ਗੁਣ ਨਾਮ ਇਲਮ ਹੁਨਰ ਅਤੇ ਡੋਰੇ ਦਾ ਹੈ. § ਦੁੱਧ. ⸬ ਮੇਘ.


www.sikhbookclub.com

(੩੫) ਛੋਟੇ ਨਰ ਤੇ ਰਹਿਤ ਹੈਂ, ਸੋਭਾ ਜੁਤ ਸਰਤਾਜ,
ਨਿਰਮਲ ਰਾਖੈ ਚਾਂਦਨੀ, ਜੈਸੇ ਪਾਯੰਦਾਜ.

(੩੬) ਹਿਤ ਹੂ ਭਲੋ ਨ ਨੀਚ ਕੋ, ਨਾਹਿਨ ਭਲੋ ਅਹੇਤ,
ਚਾਟ ਅਪਾਵਨ ਤਨ ਕਰੈ, ਕਾਟ ਸ੍ਵਾਨ ਦੁਖ ਦੇਤ.

(੩੭) ਅਰਿ ਕੇ ਸੰਗ ਕੁਟੰਬ ਲਖਿ,ਜਿਯ ਉਪਜਤ ਹੈ ਤ੍ਰਾਸ,
ਬੈਂਸਾ+ ਲਗੈ ਕੁਠਾਰ ਕੋ ਤਬ ਬਨਰਾਯ ਬਿਨਾਸ.

(੩੮) ਭੇਸ ਬਨਾਵੈ ਸੂਰ ਕੋ, ਕਾਯਰ ਸੂਰ ਨ ਸੋਯ,
ਖਾਲ ਉਢਾਏ ਸਿੰਹ ਕੀ, ਸਯਾਰ∴ ਸਿੰਹ ਨਹਿ ਹੋਯ.

(੩੯) ਅਨਮਿਲ ਸੁਮਿਲ ਸਮਾਜ ਤੈਂ, ਹੋਤ ਗਯੇ ਉਠ ਚੈਨ,
ਜੈਸੇ ਤਿਨ ਪਰਿ ਦੇਤ ਦੁਖ, ਨਿਕਸੈ ਬਿਨ [illegible]ਨੈਨ.

(੪੦) ਚਤੁਰਸਭਾ ਮੇ ਕੂਰ ਨਰ ਸੋਭਾ ਪਾਵ[illegible]
ਜੈਸੇ ਬਕ ਸੋਹਤ ਨਹੀਂ ਹੰਸਮੰਡਲੀ .

(੪੧) ਹੋਤ ਸੁਸੰਗਤਿ ਸਹਿਜ ਸੁਖ ਦੁਖ ਕੁਸੰਗ ੮ ਥਾਨ,
ਗਾਂਧੀ ਔਰ ਲੁਹਾਰ ਕੀ ਦੇਖੋ ਬੈਠ ਦੁਕਾਨ.

(੪੨) 'ਹੋਯ ਨ ਕਾਰਜ ਮੋ ਬਿਨਾ,' ਯਹ ਜੁ ਕਹੈ ਸੁ ਅਯਾਨ,
ਜਹਾਂ ਨ ਕੁੱਕਟ ਸ਼ਬਦ ਤਹਿ ਹੋਤ ਨ ਕਹਾ ਬਿਹਾਨ?*

(੪੩) ਕਹਾਂ ਭਯੋ ਜੋ ਧਨ ਭਯੋ ਆਦਰ ਗੁਨ ਤੇਂ ਹੋਇ,
ਕੋਟਿ ਦੋਯ ਧਾਰੀ ਧਨੁਸ ਗੁਨ ਬਿਨ ਗਹਿਤ ਨ ਕੋਇ.†

(੪੪) ਗੁਨਵਾਰੋ ਸੰਪਤਿ ਲਹੈ, ਲਹੈ ਨ ਗੁਨ ਬਿਨ ਕੋਇ,
ਕਾਢੇ ਨੀਰ ਪਤਾਲ ਤੈ ਜੋ ਗੁਨ ਜੁਤ ਘਟ ਹੋਇ.

(੪੫) ਉੱਦਮ ਬੁਧਿਬਲ ਸੋਂ ਮਿਲੇ ਤਬ ਪਾਵਤ ਸੁਖ ਸਾਜ,
ਅੰਧ ਕੰਧ ਚਢਿ ਪੰਗੁ ਜਯੋਂ ਸਬੈ ਸੁਧਾਰਤ ਕਾਜ.

---

\+ ਦਸ੍ਤਾ. ∴ ਗਿੱਦੜ.

* ਜਿੱਥੇ ਮੁਰਗਾ ਨਹੀਂ ਬੋਲਦਾ, ਕੀ ਉੱਥੇ ਪਹਿ ਨਹੀਂ ਫਟਦੀ ?

† ਇਸ ਥਾਂ ਸ਼ਲੇਸ ਹੈ—ਕੋਟਿ ਦਾ ਅਰਥ ਕਰੋੜ ਅਤੇ ਕਮਾਣ ਦਾ ਗੋਸ਼ਾ ਹੈ, ਗੁਣ ਨਾਮ ਵਿਦਯਾ ਅਤੇ ਚਿੱਲੇ ਦਾ ਹੈ.

 www.sikhbookclub.com

(੪੬) ਸਭ ਕੋ ਰਸ ਮੇਂ ਰਾਖਿਯੇ ਅੰਤ ਲੀਜਿਯੇ ਨਾਹਿੰ,
ਵਿਖ ਨਿਕਸਯੋ ਅਤਿ ਮਥਨ ਤੈਂ ਰਤਨਾਕਰ ਹੂ ਮਾਹਿੰ.

( ੪੭ ) ਸਭ ਦੇਖੈਂ, ਪੈ ਆਪਨੋ ਦੋਸ ਨ ਦੇਖੈ ਕੋਇ,
ਕਰੈ ਉਜੇਰੋ ਦੀਪ, ਪੈ ਤਰੇ ਅੰਧੇਰੋ ਹੋਇ.

( ੪੮ ) ਮਾਰੈ ਇਕ ਰੱਛਾ ਕਰੈ ਏਕਹਿੰ ਕੁਲ ਕੋ ਹੋਯ,
ਜਯੋਂ ਕ੍ਰਿਪਾਨ ਅਰੁ ਕਵਚ ਯੇ ਏਕ ਲੋਹ ਸੇਂ ਦੋਯ.

( ੪੯ ) ਕਰਤ ਕਰਤ ਅਭਯਾਸ ਕੇ ਜੜ੍ਹਮਤਿ ਹੋਤ ਸੁਜਾਨ,
ਰਸਰੀ ਆਵਨ ਜਾਨ ਤੇ ਸਿਲ ਪਰ ਪਰਤ ਨਿਸ਼ਾਨ.

( ੫੦ ) ਕੁਲ ਸੁਪੂਤ ਜਾਨਯੋ ਪਰੈ ਲਖਿ ਸ਼ੁਭ ਲੱਛਨ ਗਾਤ,
ਹੋਨਹਾਰ ਬਿਰਵਾਨ ਕੇ ਹੋਤ ਚੀਕਨੇ ਪਾਤ.

( ੫੧ ) ਸਤਯ ਬਚਨ ਮੁਖ ਜੋ ਕਹਿਤ ਤਾਂਕੋ ਚਾਹ ਸਰਾਹ,
ਗਾਹਕ ਆਵਤ ਦੂਰ ਤੇ ਸੁਨ ਇਕਸ਼ਬਦੀ‡ ਸ਼ਾਹ.

( ੫੨ ) ਹੋਯ ਭਲੇ ਕੇ ਸੁਤ ਬੁਰੇ, ਭਲੋ ਬੁਰੇ ਕੇ ਹੋਯ,
ਦੀਪਕ ਕੇ ਕਾਜਰ ਪ੍ਰਗਟ ਕਮਲ ਕੀਚ ਤੇ ਜੋਯ.

( ੫੩ ) ਰਨ ਸਨਮੁਖ ਪਗ ਸੂਰ ਕੋ ਬਚਨ ਕਹੈਂ ਤੇ ਸੰਤ.
ਨਿਕਸ ਨ ਪੀਛੇ ਹੋਤ ਹੈ ਜਯੋਂ ਗਯੰਦ§ ਕੇ ਦੰਤ.

( ੫੪ ) ਦੋਊ ਚਾਹੈਂ ਮਿਲਨ ਕੋ ਤੌ ਮਿਲਾਪ ਨਿਰਧਾਰ,
ਕਬਹੂੰ ਨਾਹਿਨ ਬਾਜਹੈ ਏਕ ਹਾਥ ਸੇਂ ਤਾਰ.*

( ੫੫ ) ਕਰੈ ਨ ਕਬਹੂੰ ਸਾਹਸੀ† ਦੀਨ ਹੀਨ ਕੋ ਕਾਜ,
ਭੂਖ ਸਹੈ, ਪਰ ਘਾਸ ਕੋ ਨਾਹਿੰ ਭਖੈ ਮ੍ਰਿਗਰਾਜ.

( ੫੬ ) ਗੁਨ ਸਨੇਹ ਜੁਤ ਹੋਤ ਹੈ ਤਾਂਹੀ ਕੀ ਛਬਿ ਹੋਤ,
ਗੁਨ⸬ ਸਨੇਹ□ ਕੇ ਦੀਪ ਕੀ ਜੈਸੇ ਜੋਤਿ ਉਦੋਤ.

---

‡ ਇੱਕ ਸੁਖਨ ਵਾਲਾ. § ਹਾਥੀ.
* ਤਾਲ. ਤਾੜੀ. † ਪੁਰੁਸਾਰਥੀ. ਉੱਦਮੀ. ⸬ ਬੱਤੀ □ ਤੇਲ.

 www.sikhbookclub.com

(੫੭) ਕਛੁ ਕਹਿ ਨੀਚ ਨ ਛੇਰੀਐ ਭਲੋ ਨ ਵਾਂਕੋ ਸੰਗ,
ਪਾਥਰ ਡਾਰੇ ਕੀਚ ਮੇਂ ਉਛਰ ਬਿਗਾਰੈ ਅੰਗ.
(੫੮) ਮੀਠੀ ਕੋਊ ਬਸਤੁ ਨਹਿ ਮੀਠੀ ਜਾਕੀ ਚਾਹਿ,
ਅਮਲੀ ਮਿਸ਼ਰੀ ਛਾਡ ਕੈ ਆਫੂ* ਖਾਤ ਸਰਾਹਿ.
(੫੯) ਦ੍ਵੈ ਹੀ ਗਤਿ ਹੈਂ ਬਡਿਨ ਕੀ ਕੁਸੁਮ† ਮਾਲਤੀ ਭਾਯ,
ਕੈ ਸਭ ਕੇ ਸਿਰ ਪਰ ਰਹੈ ਕੈ ਬਨ ਮਾਂਹਿ ਬਿਲਾਯ.
(੬੦) ਖਾਯ ਨ ਖਰਚੈ ਸੂਮ ਧਨ ਚੋਰ ਸਬੈ ਲੇ ਜਾਯ,
ਪੀਛੇ ਜਯੋਂ ਮਧੁਮੱਖਿਕਾ‡ ਹਾਥ ਮਲੈਂ ਪਛਤਾਯ.
(੬੧) ਦਾਨ ਦੀਨ ਕੌਂ ਦੀਜਿਯੈ ਮਿਟੈ ਦਰਿਦ ਕੀ ਪੀਰ,
ਔਖਧਿ ਤਾਂਕੋ ਦੀਜਿਯੈ ਜਾਂਕੇ ਰੋਗ ਸ਼ਰੀਰ
(੬੨) ਸਬ ਸੌਂ ਆਗੇ ਹੋਯ ਕੈ ਕਬਹੁ ਨ ਕਰਿਯੈ ੧ ,
ਸੁਧਰੈ ਕਾਜ ਸਮਾਨ ਫਲ ਬਿਗਰੈ ਗਾਰੀ ਖ ਤ.
(੬੩) ਉੱਤਮ ਵਿਦਯਾ ਲੀਜਿਯੈ ਯਦਪਿ ਨੀਚ ਪੈ ਹਯ,
ਪਰਜੋ ਅਪਾਵਨ ਠੌਰ ਕੋ ਕੰਚਨ ਤਜਤ ਨ ਕੋਯ.
(੬੪) ਕਹਾਂ ਕਰੈ ਆਗਮ ਨਿਗਮ ਜੋ ਮੂਰਖ ਸਮਝੈ ਨ?
ਦਰਪਨ ਕੋ ਦੋਸ ਨ ਕਛੂ ਅੰਧ ਬਦਨ ਦੇਖੈ ਨ.
(੬੫) ਸੇਵਕ ਸੋਈ ਜਾਨਿਯੈ ਰਹੈ ਬਿਪਤਿ ਮੈਂ ਸੰਗ,
ਤਨਛਾਯਾ ਜਯੋਂ ਧੂਪ ਮੇਂ ਰਹੈ ਸਾਥ ਇਕ ਰੰਗ.
(੬੬) ਖਲ ਸੱਜਨ ਸੂਚੀਨ ਕੇ ਭ ਗ ਦੁਹੁ ਸਮ ਭਾਯ,
ਨਿਗੁਨ ਪ੍ਰਕਾਸੈ ਛਿਦ੍ਰ ਕੌਂ ਸਗੁਨ ਸੁ ਢਾਂਪਤ ਜਾਯ.§
(੬੭) ਤੁਲਾ ਸੁਈ ਕੀ ਤੁਲਜਤ਼ਾ ਰੀਤਿ ਸਜਨ ਕੀ ਦੀਠਿ,
ਗਰੁਵੇ ਦਿਸ ਕੋ ਜਾਤ ਹੈਂ ਹਰੁਵੈ ਕੋ ਦੈ ਪੀਠਿ.
(੬੮) ਕਬਹੂ ਪ੍ਰੀਤਿ ਨ ਜੋਰਿਯੈ, ਜੋਰ ਤੋਰਿਯੈ ਨਾਹਿੰ,
ਜਯੋਂ ਤੋਰੈ ਜੋਰੇ ਬਹੁਰ ਗਾਂਠ ਪਰਤਿ ਗੁਨ ਮਾਹਿੰ.

---

* ਅਫ਼ੀਮ. † ਫੁੱਲ. ‡ ਸ਼ਹਿਦ ਦੀ ਮੱਖੀ.
§ ਖਲ ਨਿਗੁਨ ਸੂਈ ਹੈ, ਸੱਜਨ ਸਗੁਨ ਸੂਈ ਹੈ.

 www.sikhbookclub.com

(੬੯) ਕਾਹੂ ਕੋ ਹੱਸੀਐ ਨਹੀਂ ਹੱਸੀ ਕਲਹ ਕੋ ਮੂਲ,
ਹਾਂਸੀ ਹੀ ਤੈਂ ਹੈ ਭਯੋ ਕੁਲ ਪਾਂਡਵ ਨਿਰਮੂਲ.
(੭੦) ਕਹੇ ਬਚਨ ਪਲਟੈਂ ਨਹੀਂ ਜੇ ਸਤਪੁਰਸ ਸਧੀਰ,
ਕਹਿਤ ਸਬੈ ਹਰਿਚੰਦ ਨ੍ਰਿਪ ਭਰਯੋ ਨੀਚ ਘਰ ਨੀਰ.
(੭੧) ਗਰੂਵੀ ਹਰੂਵੇ ਕੇ ਹਿਯੇ ਨਾਹਿਨ ਠਹਰਤਿ ਬਾਤ,
ਤੂੰਬੀ ਜਲ ਮੇਂ ਦਾਬਿਯੇ ਜਯੋਂ ਊਪਰ ਹੀ ਜਾਤ.
(੭੨) ਜੂਪ* ਖੇਲ ਤੇਂ ਹੋਤ ਹੈ ਸੁਖ ਸੰਪਦ ਕੋ ਨਾਸ,
ਰਾਜ ਕਾਜ ਨਲ ਤੇਂ ਛੁਟਯੋ ਪੰਡਵ ਕਿਯ ਬਨਬਾਸ.
(੭੩) ਏਕ ਏਕ ਅੱਛਰ ਪੜ੍ਹੈ ਜਾਨੈ ਗ੍ਰੰਥ ਵਿਚਾਰ,
ਪੈਂਡ ਪੈਂਡ ਹੂ ਚਲਤ ਜੋ ਪਹੁੰਚੈ ਕੋਸ ਹਜ਼ਾਰ.
(੭੪) ਭਲੇ ਬੰਸ਼ ਕੌ ਪੁਰੁਸ਼ ਸੋ ਨਿਹੁਰੈ ਬਹੁ ਧਨ ਪਾਯ,
ਨਵੈ ਧਨੁਸ਼ ਸਦਬੰਸ਼ ਕੋਂ ਜਿਹਿਂ ਦ੍ਵੈ ਕੋਟਿ ਦਿਖਾਯ.†
(੭੫) ਤ੍ਰਿਨ ਹੂ ਤੇਂ ਅਰੁ ਤੂਲ ਤੈਂ ਹਰਵੋ‡ ਜਾਚਕ ਆਹਿ,
ਜਾਨਤ ਹੈ ਕਛੁ ਮਾਂਗ ਹੈ ਪਵਨ ਉਡਾਵਤ ਨਾਹਿ.
(੭੬) ਕਠਿਨ ਕਲਾ ਹੂ ਆਇ ਹੈ ਕਰਤ ਕਰਤ ਅਭਯਾਸ,
ਨਟ ਜਯੋਂ ਚਾਲਤ ਬਰਤ§ ਪਰ ਸਾਧੈ ਬਰਸ ਛਮਾਸ.

## ਧਰਮ ਦੇਖੋ, ਉਪਮਾ.

ਨਿਦਰਸ਼ਨ / ਨਿਦਰਸ਼ਨਾ } (ਦਿਖਾਉਣਾ—ਉਦਾਹਰਣ ਦਕੇ ਦੱਸਣਾ)

ਜਿਸ ਥਾਂ ਦੋ ਪ੍ਰਬੰਧਵਾਕਾਂ ਵਿਖੇ ਗੁਣ

---

* ਜੂਆ. † ਇਸ ਦੋਹੇ ਵਿੱਚ ਵੰਸ਼ ਦਾ ਅਰਥ ਬਾਂਸ ਅਤੇ ਕੁਲ ਹੈ, ਕੋਟਿ ਦਾ ਅਰਥ ਕਰੋੜ ਅਤੇ ਗੋਸ਼ਾ ਹੈ.

‡ ਹੌਲਾ. § ਰੱਸਾ. ਨਾੜਾ.

 www.sikhbookclub.com

ਆਦਿਕ ਦੀ ਸਮਤਾ ਵਿਖਾਈ ਜਾਵੇ, ਸੋ "ਨਿਦਰਸ਼ਨਾ" ਅਲੰਕਾਰ ਹੈ.‡ ਇਸ ਵਿਖੇ ਜੋ ਸੋ ਆਦਿਕ ਪਦਾਂ ਦਾ ਪ੍ਰਯੋਗ ਹੋਯਾ ਕਰਦਾ ਹੈ.

ਉਦਾਹਰਣ—

(੧) ਪ੍ਰਿਥੀ ਵਿੱਚ ਛਿਮਾ ਜੋ ਹੈ ਧੀਰਜ ਸੋ ਗੁਰੂ ਵਿੱਚ
ਸੀਤਲਤਾ ਚੰਦ ਦੀ ਜੋ ਸ਼ਾਂਤਿ ਸੋ ਹੈ ਗੁਰੂ ਦੀ.

(੨) ਗੁਰੁ ਦਾ ਪ੍ਰਤਾਪ ਜੋ ਹੈ ਰਵਿ ਵਿਖੇ ਤੇਜ ਸੋ ਹੈ,
ਜਸ ਸਤਗੁਰੁ ਦਾ ਸੋ ਚੰਦਨ ਮੇ ਗੰਧ ਹੈ.

(ਅ) ਹੋਰ ਥਾਂ ਦੇ ਧਰਮ ਨੂੰ ਹੋਰ ਥਾਂ ਆਰੋਪਣਾ, ਨਿਦਰਸ਼ਨਾ ਦਾ ਦੂਜਾ ਰੂਪ ਹੈ.*

ਉਦਾਹਰਣ—

(੧) ਜਲ ਦੀ ਸੀਤਲਤਾਈ ਦੇਖੋ, ਸੰਤਾਂ ਦੇ ਮਨ ਆਈ,
ਜਲਨ ਅੱਗ ਦੀ ਮਨਮੁੱਖਾਂ ਦੇ ਹਿਰਦੇ ਵਿੱਚ ਸਮਾਈ.

(੨) ਸ਼੍ਰੀ ਗੋਬਿੰਦ ਸਿੰਘ ਮਹਾਰਾਜ ਬਾਜਿ ਸੂਰਯ ਕੇ
ਲੀਨੋ ਬੇਗ ਤੇਰੇ ਬਰ ਬਲੀ ਬਾਜਿਰਾਜ ਕੋ,
ਸੂਰਜ ਪ੍ਰਤਾਪ ਲੀਨੋ ਤੁਮ ਤੇ ਟਹਲ ਸਿੰਘ
ਸੀਖਯੋ ਹੈ ਸੁਰਿੰਦ੍ਰ ਸਤ੍ਰੁ ਜੀਤਬੇ ਕੇ ਸਾਜ ਕੋ.

[ਅਲੰਕਾਰ ਸਾਗਰ ਸੁਧਾ]

(ੲ) ਆਪਣੀ ਅਵਸਥਾ (ਕਰਣੀ ਦੀ ਦਸ਼ਾ) ਤੋਂ ਹੋਰਨਾ ਨੂੰ ਉਪਦੇਸ਼ ਕਰਣਾ "ਨਿਦਰਸ਼ਨਾ"

---

‡ ਸਦ੍ਰਿਸ਼ ਵਾਕ ਜੁਗ ਅਰਥ ਕੋ ਕਰਿਯੇ ਏਕ ਅਰੋਪ,
ਭੂਸਣ ਤਾਂਹਿ ਨਿਦਰਸ਼ਨਾ ਕਹਿਤ ਬੁੱਧ ਦੈ ਓਪ. [ਸ਼ਿਵਰਾਜ ਭੂਸਣ]

* ਔਰ ਠੌਰ ਕੇ ਧਰਮ ਕੋ ਔਰ ਠੌਰ ਆਰੋਪ. [ਕਾਵ੍ਯ ਪ੍ਰਭਾਕਰ]

 www.sikhbookclub.com

ਦਾ ਤੀਜਾ ਰੂਪ ਹੈ.† ਉਦਾਹਰਣ—

ਗੁਰੁ ਅਰਜਨ ਸ਼੍ਰੀ ਚੰਦ ਕੇ ਝਾਰ ਸਮਸ੍ਰੁ‡ ਸੇ ਪਾਦ,
ਮਾਨਹਾਨਿ ਅਰੁ ਸੇਵ ਕੀ ਥਾਪਤ ਹੈਂ ਮਰਯਾਦ.

## ਨਿੰਦਾ ਵ੍ਯਾਜ ਸ੍ਤੁਤਿ ਦੇਖੋ, ਵ੍ਯਾਜ ਸ੍ਤੁਤਿ.

## ਨਿਰੁਕ੍ਤਿ (ਨਾਮ ਦੀ ਵ੍ਯਾਖ੍ਯਾ)

ਜਿਸ ਰਚਨਾਂ ਵਿੱਚ ਨਾਮ ਦੇ ਅਰਥ ਪਰ ਚਮਤਕਾਰੀ ਯੁਕਤਿ ਵਰਣਨ ਕਰੀਯੇ ਇਹ "ਨਿਰੁਕ੍ਤਿ" ਅਲੰਕਾਰ ਦਾ ਰੂਪ ਹੈ.§ ਉਦਾਹਰਣ-

(੧) ਜਾਂਕੇ ਅਚਿੰਤ ਵਸੈ ਮਨ ਆਇ,
ਤਾਕਉ ਚਿੰਤਾ ਕਤ ਹੂ ਨਾਹਿ. [ਗਉੜੀ ਮ: ੫]

(੨) ਝਗਾ ਬਗੇ ਕਪੜੇ ਤੀਰਥ ਮੰਝ ਵਸੰਨ੍ਹਿ,
ਘੁਟ ਘੁਟ ਜੀਆਂ ਖਾਵਣੇ ਬਗੇ ਨਾ ਕਹੀਅਨਿ.
[ਸੂਹੀ ਮ: ੧]

ਬੱਗਾ ਨਾਮ ਬਗੁਲੇ ( ਬਕ ) ਦਾ ਹੈ, ਪਰ ਉਸ ਦਾ ਕੰਮ ਕਾਲਾ ਹੈ, ਇਸ ਲਈਂ ਬੱਗਾ ਨਹੀਂ ਕਹਿਣਾ ਚਾਹੀਯੇ.

(੩) ਨਾਰਾਯਨ ਕੱਛ ਮੱਛ ਤਿੰਦੂਆ ਕਹਿਤ ਸਭ
ਕੌਲਨਾਭਿ ਕੌਲ ਜਿਹ ਤਾਲ ਮੇ ਰਹਤ ਹੈਂ,
ਗੋਪੀਨਾਥ ਗੂਜਰ ਗੋਪਾਲ ਸਭੈ ਧੇਨੁਚਾਰੀ

---

† ਆਪ ਅਵਸ੍ਥਾ ਤੇ ਜਹਾਂ ਔਰਨ ਕੋ ਪਉਦੇਸ਼. [ਕਾਵ੍ਯ ਪ੍ਰਭਾਕਰ]

‡ ਸ਼ਮਸ੍ਰੂ. ਦਾੜ੍ਹੀ.

§ ਨਾਮਨੋ ਕੋ ਨਿਜ ਬੁੱਧਿ ਸੋਂ ਕਹਿਯੇ ਅਰਥ ਬਨਾਯ,
ਤਾਂਕੋ ਕਹਿਤ ਨਿਰੁਕ੍ਤਿ ਹੈਂ ਭੂਸਣ ਜੇ ਕਵਿਰਾਯ. [ਸ਼ਿਵਰਾਜ ਭੂਸਣ]

 www.sikhbookclub.com

ਰਿਖੀਕੇਸ਼ ਨਾਮ ਕੇ ਮਹੰਤ ਲਹਿਯਤ ਹੈਂ,
ਮਾਧਵ ਭਵਰ ਔ ਅਟੇਰੂ ਕੋ ਕਨ੍ਹੈਯਾ ਨਾਮ
ਕੰਸ ਕੋ ਵਧੈਯਾ ਯਮਦੂਤ ਕਹਿਯਤ ਹੈਂ,
ਮੂੜ ਰੂੜ੍ਹ ਪੀਟਤ ਨ ਗੂੜ੍ਹਤਾ ਕੋ ਭੇਦ ਪਾਵੈਂ
ਪੂਜਤ ਨ ਤਾਂਹਿ ਜਾਂਕੇ ਰਾਖੇ ਰਹਿਯਤ ਹੈਂ.

[ਅਕਾਲਉਸਤਤਿ]

(੪) ਮੋਹਿ ਨਿਥਾਵਾ ਇਨ ਕਹਜੋ ਸੋ ਸਾਚ ਬਖਾਨੀ,
ਜਬ ਲੌ ਆਤਮਰੂਪ ਕੋ ਮਨ ਲੇਇ ਨ ਜਾਨੀ,
ਥਾਂਉ ਪਾਇ ਕਰ ਥਿਰੈ ਨਹਿ ਤਬ ਲਗੋ ਨਿਥਾਵਾ,
ਭਟਕਤ ਮ੍ਰਿਗਤ੍ਰਿਸਨਾ ਵਿਖੈ ਕਿਤ ਸ਼ਾਂਤਿ ਨ ਪਾਵਾ.

[ਗੁਰੁਪ੍ਰਤਾਪ ਸੂਰਯ]

(੫) ਭਯੋ ਸਭਿਨ ਕੋ ਮੋਹਰੀ ਨਾਮ ਮੋਹਰੀ ਤੋਹਿ.

[ਗੁਰੁਪ੍ਰਤਾਪ ਸੂਰਯ]

(੬) ਆਖਯ* ਭਾਗਭਰੀ ਸੁਭ ਤੇਰਾ,
ਸਾਰਥ ਭਾਗਭਰੀ ਅਬ ਹੇਰਾ. [ਗੁਰੁਪ੍ਰਤਾਪ ਸੂਰਯ]

(੭) ਤਾਂਹਿ ਬਾਨ ਬਾਨੀ ਇਨਹੁ ਛੋਦਤ ਲੱਛ ਅਪਾਰ,
ਨਾਮ ਦੋਇ ਇਕ ਕ੍ਰਿਯਾ ਜਿਨ ਸ਼੍ਰੀ ਅਰਜਨ ਸੁਖਕਾਰ.

[ਗੁਰੁਪ੍ਰਤਾਪ ਸੂਰਯ]

## ਨਿਰੋਸ਼੍ਯ ਦੇਖੋ, ਚਿਤ੍ਰਅਲੰਕਾਰ ਦਾ ਅੰਗ (ਅ)

## ਨਯੂਨ ਰੂਪਕ ਦੇਖੋ, ਰੂਪਕ (ੲ)

## ਪਦਾਵ੍ਰਿਤਿ ਦੇਖੋ, ਦੀਪਕ (ਸ)

## ਪਰਸਪਰ ਦੇਖੋ, ਅਨਯੋਨਯ.

---

* ਨਾਮ.

 www.sikhbookclub.com

**ਪਰਜਸ੍ਵਾਪਨੁਤਿ** ਵੇਖੋ, ਅਪਨੁਤਿ (ਸ)

**ਪਰਜਾਯ** (ਸਮ ਅਰਥ ਬੋਧਕ)

ਜਿਸ ਥਾਂ ਕ੍ਰਮ ਪੂਰਵਕ ਅਨੇਕ ਵਸਤੂਆਂ ਦਾ ਇੱਕ ਹੀ ਆਸ਼੍ਰਯ ਵਰਣਨ ਕਰੀਏ, ਉਸ ਥਾਂ "ਪਰਯਾਯ" ਅਲੰਕਾਰ ਹੁੰਦਾ ਹੈ. *

ਉਦਾਹਰਣ—

(੧) ਹਉਮੈ ਤ੍ਰਿਸਨਾ ਸਭ ਅਗਨਿ ਬੁਝਾਈ,
ਬਿਨਸੇ ਕ੍ਰੋਧ ਖਿਮਾ ਗਹਿ ਲਈ. [ਗਉੜੀ ਅ: ਮ: ੩]

(੨) ਦੁਖ ਬਿਨਸੇ ਸੁਖ ਕੀਓ ਬਿਸਰਾਮ. [ਗਉੜੀ ਕਬੀਰ]

(੩) ਕਟੁ ਬੋਲ ਗਏ ਬਸੇ ਮੀਠੇ ਬੈਨ ਰਸਨਾ ਮੇ
ਨੈਨ ਤਯਾਗ ਚਪਲਤਾ ਗਹੀ ਅਬ ਲਾਜ ਹੈ.

(ਅ) ਕਿਸੇ ਇੱਕ ਵਸ਼ਤੂ ਦਾ ਇੱਕ ਸਥਾਨ ਨੂੰ ਤਯਾਗ ਕੇ ਦੂਜੇ ਥਾਂ ਨਿਵਾਸ ਕਰਣਾ, ਐਸਾ ਕਥਨ ਪਰਯਾਯ ਦਾ ਦੂਜਾ ਰੂਪ ਹੈ. †

ਉਦਾਹਰਣ—

ਸੁਧਾ ਸੁਰਪੁਰਿ ਤਯਾਗ ਵਸਯੋ ਸੰਤ ਰਸਨਾ ਪੈ,
ਵਿਖ ਸ਼ਿਵ ਕੰਠ ਤਯਾਗ ਨੀਚ ਜੀਭ ਪੈ ਵਸਯੋ.

---

* ਹੋਇ ਅਨੇਕੇ ਆਸ਼੍ਰਯ ਏਕ,
ਕ੍ਰਮ ਸੌਂ ਕਹਿੰ ਪਰਯਾਯ ਵਿਬੇਕ. — [ਗਰਬਗੰਜਨੀ]

† ਇੱਕ ਥਾਉ ਨੂ ਛਡਕੇ ਦੂਜੇ ਥਾਂ ਠਹਿਰਾਯ,
ਇਸ ਨੂ ਭੀ ਕਵਿ ਆਖਦੇ ਭੇਦ ਇੱਕ ਪਰਯਾਯ.

 www.sikhbookclub.com

## ਪਰਯਾਯੋਕ੍ਤਿ

(ਇੱਕੋ ਅਰਥ ਰਖਣ ਵਾਲੇ ਪਦਾਂ ਵਿਖੇ ਕਥਨ) "ਪਰਯਾਯੋਕ੍ਤਿ" ਅਲੰਕਾਰ ਹੈ.† ਉਦਾਹਰਣ—

ਹੇ ਅਜੀਤ ਸਿੰਘ ! ਸਤ੍ਰੁ ਤੇ ਮੋ ਕੋ ਕਰੋ ਅਜੀਤ.

(ਅ) ਬਹਾਨੇ ਨਾਲ ਟੇਢਾ ਵਾਕ ਕਹਿਣਾ, ਜਿਸ ਤੋਂ ਆਪਣਾ ਮਨੋਰਥ ਸਿੱਧ ਹੋਵੇ, ਇਹ ਪਰਯਾਯੋਕ੍ਤਿ ਦਾ ਦੂਜਾ ਰੂਪ ਹੈ. ਉਦਾਹਰਣ—

ਪਹਿਰ ਓਢਨੀ ਘਰ ਰਹੋ ਸੁਖ ਸੋਂ ਕਰ ਨਿਰਵਾਹ,<br>
ਖੜਗ ਪਾਗ ਮੁਹਿ ਦੀਜਿਯੇ ਜਾਂਉ ਜੰਗ ਕੇ ਮਾਹ.

ਇਹ ਕਾਯਰ ਪਤੀ ਨੂੰ ਜੰਗ ਵਿੱਚ ਭੇਜਣ ਲਈਂ ਇਸਤ੍ਰੀ ਦਾ ਕਥਨ ਹੈਂ.

## ਪਰਿਸੰਖ੍ਯਾ (ਗਿਣਤੀ – ਸ਼ੁਮਾਰ)

ਕਿਸੇ ਵਸਤੁ ਦਾ ਇੱਕ ਥਾਂ ਨਿਸ਼ੇਧ ਕਰਕੇ ਉਸ ਨੂੰ ਦੂਜੇ ਥਾਂ ਠਹਿਰਾਉਣਾ "ਪਰਿਸੰਖ੍ਯਾ" ਅਲੰਕਾਰ ਹੈ.* ਉਦਾਹਰਣ—

(੨) ਘੋਰੇ ਹਾਥੀ ਚਿਤ੍ਰਨ ਕੇ ਰਹੇ ਚਿਤ੍ਰਸਾਰੀ ਮਾਝ

---

† ਪਰਯਾਯੋਕ੍ਤਿ ਹੈ ਵਿਧ ਦੋਯ, ਰਚਨਾ ਮੇਂ ਜਹਿਂ ਬਚਨ ਜੁ ਹੋਯ.<br>
ਦੁਤੀਯ ਛਲ ਕਰ ਸਾਧੈ ਕਾਜ, ਯੋਂ ਲੱਛਨ ਭਾਖੈਂ ਕਵਿਰਾਜ.<br>
[ਗਰਬਗੰਜਨੀ]

* ਇਕ ਥਲ ਵਰਜ ਦੁਤਿਯ ਥਲ ਮਾਹੀਂ<br>
ਕਹੁ ਠਹਿਰਾਤ, ਪ੍ਰਸੰਖ੍ਯਾ ਗਾਈ. [ਗਰਬ ਗੰਜਨੀ]


www.sikhbookclub.com

ਰਾਮ ਕੇ ਜਨਮ ਰਹਜੋ ਦਾਮ ਦਫਤਰ ਮੇ.[ਰਘੁਨਾਥ ਕਵਿ]

(੨) ਸੂਰਤਾਈ ਆਂਧਰੇ ਮੇ ਦ੍ਰਿਢਤਾਈ ਪਾਹਨ ਮੇਂ
ਨਾਸਿਕਾ ਚਨਾਨ ਮੱਧ ਨੋਨ ਰਹਜੋ ਹਾਟ ਮੇਂ,
ਧਰਮ ਰਹਜੋ ਪੋਥਿਨ ਵਡਾਈ ਰਹੀ ਵ੍ਰਿਛਨ ਮੇ
ਬੰਧ ਪੂਪਾ† ਪਾਤਨ ਮੇ ਪਾਨੀ ਰਹਜੋ ਘਾਟ ਮੇਂ,
ਯਹ ਕਲਿਕਾਲ ਨੇ ਬਿਹਾਲ ਕਿਯੋ ਸਭ ਜਗ
"ਨਾਯਕ" ਸੁਕਵਿ ਕੈਸੀ ਬਨੀ ਹੈ ਕੁਠਾਟ ਮੇਂ,
ਰਜ ਰਹੀ ਪੰਥਨ ਰਜਾਈ ਰਹੀ ਸ਼ੀਤ ਕਾਲ
ਰਾਜਾ ਭਯੋ ਨਾਈ ਅਰ ਰਾਈ ਗਈ ਭਾਟ ਮੇਂ.
[ਨਾਯਕ ਕਵਿ]

**(ਅ) ਇੱਕ ਵਸਤੁ ਦਾ ਅਨੇਕ ਥਾਂ ਨਿਸ਼ੇਧ ਕਰਕੇ ਇੱਕ ਥਾਂ ਠਹਿਰਾਉਣਾ, ਪਰਿਸੰਖ੍ਯਾ ਦਾ ਦੂਜਾ ਰੂਪ ਹੈ. ਉਦਾਹਰਣ—**

(੧) ਸੁਖ ਨਾਹੀ ਬਹੁਤੇ ਧਨ ਖਾਟੇ,
ਸੁਖ ਨਾਹੀ ਪੇਖੇ ਨਿਰਤ ਨਾਟੇ,
ਸੁਖ ਨਾਹੀ ਬਹੁ ਦੇਸ ਕਮਾਏ,
ਸਰਬ ਸੁਖਾ ਹਰਿ ਹਰਿ ਗੁਣ ਗਾਏ. [ਭੈਰਉ ਮਃ ੫]

(੨) ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ,
ਨਹ ਸੀਤਲੰ ਸੀਤ ਰੁਤੇਨ,ਨਾਨਕ ਸੀਤਲੰ ਸਾਧੁ ਸ੍ਵਜਨਹ.
[ਸਃ ਸਹਸਃ ਮ: ੫]

(੩) ਹੋਤ ਸੁਖ ਜਨ ਮੇ ਨ ਬਨ ਮੇ ਨ ਧਨ ਮੇ ਨ
ਜਪ ਮੇ ਨ ਤਪ ਮੇ ਨ ਤੀਰਥ ਮੇ ਨ੍ਹਾਇਯੇ,
ਭੋਗ ਮੇ ਨ ਜੋਗ ਮੇ ਸੰਜੋਗ ਮੇ ਵਿਜੋਗ ਮੇ ਨ
ਦੇਸ਼ ਔ ਵਿਦੇਸ਼ ਦਸ਼ੋ ਦਿਸ਼ਾ ਜੋ ਭ੍ਰਮਾਇਯੇ,

† ਤਾਲ ਆਦਿਕ ਜਲ ਠਹਿਰਣ ਦੇ ਥਾਂ.

 www.sikhbookclub.com

ਗਜਾਨ ਮੇ ਨ ਧਜਾਨ ਮੇ ਨ ਸਜਾਨ ਸਨਮਾਨ ਮੇ ਨ
ਮਾਨ ਅਪਮਾਨ ਮੇ ਨ ਪ੍ਰਭੁਤਾ ਬਢਾਇਯੇ,
ਸਾਧਨ ਸਮਾਧਿ ਵਜਾਧਿ ਜਾਨਿਯੇ ਟਹਲ ਸਿੰਘ
ਸੁਖ ਹੈ ਵਿਚਾਰ ਮੈ ਵਿਚਾਰੇ ਸੁਖ ਪਾਇਯੇ.

[ਅਲੰਕਾਰ ਸਾਗਰ ਸੁਧਾ]

## ਪਰਿਕਰ (ਸਹਾਯਕ – ਸਾਥੀ)

ਵਿਸ਼ੇਸਣ ਨੂੰ ਸਾਰਥਕ ਕਹਿਕੇ ਵਿਸ਼ੇਸਜ ਦਾ ਕਥਨ "ਪਰਿਕਰ" ਅਲੰਕਾਰ ਹੈ. *

ਉਦਾਹਰਣ–

(੧) ਅਗਿਆਨ ਅੰਧੇਰਾ ਮਿਟ ਗਇਆ
ਗੁਰ – ਗਿਆਨ ਦੀ ਪਾਇਓ. [ਗਉੜੀ ਅ. ਮ: ੫]

(੨) ਸਤਗੁਰ ਸੂਰਜ ਹਰਤ ਹੈ ਸਭ ਜਗ ਕੋ ਅੰਧਾਰ.

(੩) ਕਲਪ ਤਰੋਵਰ ਜਗਤਗੁਰੁ ਮਨਵਾਂਛਿਤ ਫਲ ਦੇਤ.

ਵਿਸ਼ੇਸਜ ਸਤਗੁਰੁ ਦੇ ਵਿਸ਼ੇਸਣ ਸੂਰਜ ਅਤੇ ਕਲਪਵ੍ਰਿਛ ਸਾਰਥਕ ਹੋਏ, ਕਯੋਂਕਿ ਅੰਧਕਾਰ ਦੂਰ ਕਰਣਾ ਅਰ ਮਨਵਾਂਛਿਤ ਫਲ ਦੇਣਾ ਸਿੱਧ ਹੋਯਾ.

## ਪਰਿਕਰਾਂਕੁਰ (ਸਹਾਯਕ ਦਾ ਪੈਦਾ ਹੋਣਾ)

ਵਿਸ਼ੇਸਜ ਦਾ ਗੂਢ ਅਭਿਪ੍ਰਾਯ ਨਾਲ

---

* ਜਹਾਂ ਵਿਸ਼ੇਸਣ ਸਾਭਿਪ੍ਰਾਯ,
ਪਰਿਕਰ ਭੂਸ਼ਣ ਸੋਇ ਗਨਾਯ. [ਗਰਬਗੰਜਨੀ]

 www.sikhbookclub.com

ਕਥਨ "ਪਰਿਕਰਾਂਕੁਰ" ਅਲੰਕਾਰ ਹੈ. †
ਉਦਾਹਰਣ—

ਗੁਣੀ ਪੁਰੁਸ਼ ਸਭ ਨਰਨ ਕੋ ਅਪਨੇ ਵਸ਼ਿ ਕਰ ਲੇਤ.

ਇਸ ਥਾਂ ਗੁਣੀ ਵਿਸ਼ੇਸਣ ਦਾ ਗੂਢ ਅਭਿਪ੍ਰਾਯ ਹੈ ਕਿ ਗੁਣ ਰੂਪ ਰੱਸੀ ਨਾਲ ਕਾਬੂ ਕਰ ਲੈਂਦਾ ਹੈ.

## ਪਰਿਣਾਮ (ਪ੍ਰਕ੍ਰਿਤਿ ਦਾ ਬਦਲਨਾ)

ਜੇ ਉਪਮੇਯ ਦਾ ਕਾਰਯ ਅਭੇਦ ਰੂਪ ਉਪਮਾਨ ਕਰੇ, ਤਦ "ਪਰਿਣਾਮ" ਅਲੰਕਾਰ ਹੁੰਦਾ ਹੈ.* ਉਦਾਹਰਣ—

ਨੈਨ ਕਮਲ ਨਿਰਖੈਂ ਗੁਰੁ ਸਿੱਖਨ.

ਇਸ ਥਾਂ ਨੇਤ੍ਰ ਉਪਮੇਯ ਹੈ, ਕਮਲ ਉਪਮਾਨ ਹੈ. ਪਰੰਤੂ ਨਿਰਖਣਾ ਉਪਮੇਯ ਦਾ ਕੰਮ, ਕਮਲ ਉਪਮਾਨ ਕਰਦਾ ਹੈ.

## ਪਰਿਵ੍ਰਿੱਤਿ (ਅਦਲ ਬਦਲ)

ਥੋੜੀ ਵਸਤੁ ਦੇਕੇ ਉਸ ਦੇ ਬਦਲੇ ਬ੍ਰਹੁਤ

---

† ਸਾਭਿਪ੍ਰਾਯ ਵਿਸ਼ੇਸਜ ਮੇਂ ਪਰਿਕਰ ਅੰਕੁਰ ਮਾਨ,
ਵਰਣਤ ਬੁਧ ਅਨੁਮਾਨ ਕਰ ਗ੍ਰੰਥਨ ਕੇ ਮਤ ਜਾਨ. [ਰਾਮਚੰਦ੍ਰ ਭੂਸਣ]

* ਹੈ ਉਪਮੇਯ ਸਰੂਪ ਜਹਿਂ ਕ੍ਰਿਯਾਵਾਨ ਉਪਮਾਨ,
ਯਹ ਲੱਛਨ ਪਰਿਣਾਮ ਕੋ ਸੁ ਕਵਿ ਕਰਤ ਵਾਖ੍ਯਾਨ.
[ਅਲੰਕਾਰ ਸਾਗਰ ਸੁਧਾ]


www.sikhbookclub.com

ਲੈਣਾ ਜਿਸ ਉਕਤਿ ਵਿਖੇ ਵਰਣਨ ਕਰਿਯੇ, ਇਹ "ਪਰਿਵ੍ਰਿੱਤਿ" ਅਲੰਕਾਰ ਹੈ. ਇਸ ਦਾ ਨਾਮ "ਵਿਨਿਮਯ" ਭੀ ਹੈ.† ਉਦਾਹਰਨ—

ਚਰਣ ਸਰਣ ਗੁਰੁ ਏਕ ਪੈਂਡਾ ਜਾਇ ਚਲ
ਸਤਿਗੁਰੁ ਕੋਟਿ ਪੈਂਡਾ ਆਗੇ ਹੋਇ ਲੇਤ ਹੈਂ,
ਏਕ ਬਾਰ ਸਤਿਗੁਰੁ ਮੰਤ੍ਰ ਸਿਮਰਨ ਮਾਤ੍ਰ
ਸਿਮਰਨ ਤਾਂਹਿ ਬਾਰੰਬਾਰ ਗੁਰੁ ਹੇਤ ਹੈਂ,
ਭਾਵਨੀ ਭਗਤਿ ਭਾਇ ਕੌਡੀ ਅਗ੍ਰਭਾਗ ਰਾਖੈ
ਤਾਂਹਿ ਗੁਰੁ ਸਰਬ ਨਿਧਾਨ ਦਾਨ ਦੇਤ ਹੈਂ,
ਸਤਿਗੁਰੁ ਦਯਾ ਨਿਧਿ ਮਹਿਮਾ ਅਗਾਧ ਬੋਧ
ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈਂ

[ਭਾਈ ਗੁਰੁਦਾਸ ਜੀ]

(੨) ਬੰਦਨਾ ਕੋ ਲੇਤ ਹੀ ਅਬੰਦਤਾ ਕੋ ਦੇਤ ਤਿਹ
ਪ੍ਰੀਤ ਲੇਤ ਦੇਤ ਹੈਂ ਪ੍ਰਤੀਤ ਸੁਖ ਸੇਤ ਹੈਂ,
ਭਾਉ ਉਰ ਲੇਤ ਹੀ ਪ੍ਰਭਾਉ ਬਡੋ ਦੇਤ ਆਪ
ਨਿਰਗੁਨ ਪਦ ਦੇਤ ਗਨ ਦੋਖ ਲੇਤ ਹੈਂ,
ਥੋਰੀ ਜੈਸੀ ਭੇਟ ਲੇਤ ਜਮ ਕੀ ਅਭੇਟ ਦੇਤ
ਸਤਗੁਰੂ ਨਾਨਕ ਜੀ ਕਰੁਨਾ ਨਿਕੇਤ ਹੈਂ,
ਹੰਤਾ ਲੇਤ ਦਾਸਨ ਕੀ ਬ੍ਰਹਮਗਜਾਨ ਦੇਤ ਤਿਹ
ਮਨ ਲੇਤ ਚਰਨ ਮੈ ਮੁਕਤਿ ਕੋ ਦੇਤ ਹੈਂ.

[ਨਾਨਕ ਪ੍ਰਕਾਸ਼]

## (ਅ) ਬਹੁਤ ਦੇ ਕੇ ਥੋੜਾ ਹਾਸਿਲ ਕਰਣਾ

† ਦੀਜੇ ਤਨਕਹਿਂ ਕੇ ਜਹਾਂ ਮਿਲੈ ਬਿੱਤ ਬਹੁ ਸਾਜ,
ਪਰਿਵ੍ਰਿਤਿ ਭੂਸਨ ਤਾਹਿ ਕਹਿਂ ਜੇ ਪ੍ਰਬੀਨ ਕਵਿਰਾਜ. [ਰਾਮਚੰਦ੍ਰ ਭੂਸਣ]

 www.sikhbookclub.com

ਪਰਿਵ੍ਰਿੱਤਿ ਦਾ ਦੂਜਾ ਭੇਦ ਹੈ. ਉਦਾਹਰਣ—

(੧) ਤੀਰਥ ਤਪ ਦਇਆ ਦਤੁ ਦਾਨੁ,
ਜੇ ਕੋ ਪਾਵੈ ਤਿਲ ਕਾ ਮਾਨੁ. [ਜਪੁ]

(੨) ਖਸਮ ਵਿਸਾਰ ਆਨ ਕੰਮ ਲਾਗਹਿ,
ਕਉਡੀ ਬਦਲੈ ਰਤਨ ਤਿਆਗਹਿ. [ਗਉੜੀ ਮਃ ੫]

(੩) ਅਗਨਿ ਤਾਪਨਾ ਜਲ ਮਹਿ ਰਹਿਨੋ,
ਵ੍ਰਤ ਕਰਨੋ ਸੀਤੋਸ਼ਨ ਸਹਿਨੋ,
ਊਰਧਵਾਹੁ ਅਧੋ ਸਿਰ ਕਰਨਾ,
ਖਰੇ ਹੋਨ ਚਿਰ ਲੋ ਇਕ ਚਰਨਾ,
ਕਰਮ ਤਾਮ ਸੀ ਕਰਨ ਦੁਖਾਰੇ, ×××
ਇਨ ਮਿਹਨਤ ਬਡ ਲਘੁ ਫਲ ਪਾਈ. [ਨਾਨਕ ਪ੍ਰਕਾਸ਼]

## ਪਿਹਿਤ (ਲੁਕਿਆ ਹੋਯਾ- ਢਕਿਆ ਹੋਯਾ)

ਕਿਸੇ ਦੇ ਮਨ ਦੀ ਗੁਪਤ ਗੱਲ, ਅਥਵਾ ਕਿਸੇ ਦੇ ਗੁਪਤ ਕਰਮ ਨੂੰ, ਮੁਖ ਤੋਂ ਕੁਛ ਨਾ ਆਖਕੇ, ਕਿਸੇ ਚੇਸ਼੍ਟਾ ਨਾਲ ਜ਼ਾਹਰ ਕਰਨਾ "ਪਿਹਿਤ" ਅਲੰਕਾਰ ਹੈ.* ਉਦਾਹਰਣ—

(੧) ਪਿਖ ਮਸੰਦ ਬੈਠੇ ਸਭਾ ਕਲਗੀਧਰ ਹਸ ਦੀਨ,
ਅਰੁ ਤਿਨ ਓਰ ਨਿਹਾਰ ਧਨ ਖੀਸੇ ਡਾਰਨ ਕੀਨ.

ਮਸੰਦਾਂ ਦਾ ਗੁਪਤ ਕਰਮ ਦਸ਼ਮੇਸ਼ ਨੇ ਕ੍ਰਿਯਾ ਦ੍ਵਾਰਾ ਪ੍ਰਗਟ ਕੀਤਾ.

---

* ਪਰ ਕੇ ਮਨ ਕੀ ਜਾਨ ਗਤਿ ਤਾਂਕੋ ਦੇਤ ਜਨਾਯ,
ਕਛੂ ਕ੍ਰਿਯਾਕਰ, ਕਹਿਤ ਹੈਂ ਪਿਹਿਤ ਤਾਂਹਿ ਕਵਿਰਾਯ.
[ਸ਼ਿਵਰਾਜ ਭੂਸ਼ਣ]

 www.sikhbookclub.com

(੨) ਜੋਗਾ ਸਿੰਘ ਨੇ ਆਇ ਜਬ ਚਰਨ ਬੰਦਨਾ ਕੀਨ,
ਹਸ ਕਲਗੀਧਰ ਨੇ ਤੁਰਤ ਆਸਾ ਨਿਜ ਕਰ ਲੀਨ.

ਹੁਸ਼ਿਆਰ ਪੁਰ ਵਿਖੇ ਕਲਗੀਧਰ ਨੇ ਚੋਬਦਾਰ ਦਾ ਰੂਪ ਧਾਰਕੇ ਭਾਈ ਜੋਗਾ ਸਿੰਘ ਨੂੰ ਇਕ ਵੇਸ਼੍ਯਾ ਦੇ ਘਰ ਪ੍ਰਵੇਸ਼ ਹੋਣੋ ਬਚਾਯਾਸੀ.

## ਪੁਨਰੁਕ੍ਤਿਵਦਾਭਾਸ

### (ਪਦਾਂ ਵਿਖੇ ਪੁਨਰੁਕ੍ਤਿ ਦੀ ਝਲਕ)

ਇਹ ਸ਼ਬਦਾਲੰਕਾਰ ਹੈ. ਇਸ ਦਾ ਲਕ੍ਸ਼ਣ ਹੈ ਕਿ ਵਾਕ ਵਿਖੇ ਪੁਨਰੁਕ੍ਤਿ ਭਾਸੇ, ਪਰ ਵਾਸਤਵ ਵਿੱਚ ਪੁਨਰੁਕ੍ਤਿ ਨਾ ਹੋਵੇ.* ਉਦਾਹਰਣ—

(੧) ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ.[ਜਪੁ]

ਇਸ ਥਾਂ ਕੀਰਤਿ ਦਾ ਅਰਥ ਚਰਚਾ ਅਰੁ ਵ੍ਯਾਖ੍ਯਾ ਹੈ, ਇਸ ਲਈਂ ਪੁਨਰੁਕ੍ਤਿ ਨਹੀਂ.

(੨) ਇਹੁ ਵਿਸੁ ਸੰਸਾਰ ਜੋ ਤੁਮ ਦੇਖਦੇ,
ਇਹੁ ਹਰਿ ਕਾ ਰੂਪ ਹੈ. [ਆਨੰਦੁ]

ਇਸ ਤੁਕ ਵਿਖੇ ਸੰਸਾਰ ਪਦ ਕ੍ਸ਼ਣਭੰਗੁਰ ਬੋਧਕ ਹੈ, ਅਰਥਾਤ ਨਾਪਾਯਦਾਰ ਅਰਥ ਰਖਦਾ ਹੈ.

---

* ਭਾਸਤ ਹੈ ਪੁਨਰੁਕ੍ਤਿ ਸੀ, ਨਹਿ ਨਿਦਾਨ ਪੁਨਰੁਕ੍ਤਿ,
ਵਦਾਭਾਸ ਪੁਨਰੁਕ੍ਤਿ ਸੋ, ਭੂਸ਼ਣ ਕਹਤ ਸੁਯੁਕ੍ਤਿ. [ਸ਼ਿਵਰਾਜ ਭੂਸ਼ਣ]


www.sikhbookclub.com

(੩) ਖਟ ਕਰਮ ਕੁਲ ਸੰਜੁਗਤ ਹੈ
ਹਰਿਭਗਤਿ ਹਿਰਦੈ ਨਾਹਿ,
ਚਰਨਾਰਬਿੰਦ ਨ ਕਥਾ ਭਾਵੈ
ਸੁਪਚ ਤੁਲ ਸਮਾਨ. [ਕੇਦਾਰਾ ਰਵਿਦਾਸ]

ਇਸ ਥਾਂ ਸਮਾਨ ਪਦ ਦਾ ਅਰਥ ਹੈ ਸ – ਉਸ ਨੂੰ, ਮਾਨ – ਜਾਂਣੋ.

(੪) ਜਲਜ ਕਮਲ ਕਰ ਸ਼ੋਭਿਤ ਤਾਲ.

ਇਸ ਤੁਕ ਵਿੱਚ ਕਮਲ ਦਾ ਅਰਥ ਸਾਰਸ ਪੰਛੀ ਹੈ. ਇਸ ਲਈਂ ਪੁਨਰੁਕ੍ਤਿ ਨਹੀਂ, ਪਰ ਉੱਪਰਲਿਖੇ ਸਭ ਵਾਕਾਂ ਵਿਖੇ ਪੁਨਰੁਕ੍ਤਿ ਦੀ ਝਲਕ ਭਾਸਦੀ ਹੈ.

SIKHBOOKCLUB.COM

## ਪੂਰਣੋਪਮਾ ਦੇਖੋ, ਉਪਮਾ (ੳ)

## ਪੂਰਬ ਰੂਪ (ਪਹਿਲਾ ਰੂਪ)

ਸੰਗਤਿਦਾ ਗੁਣਲੈਕੇ ਤ੍ਯਾਗਣਾ ਅਰੁ ਪਹਿਲੇ ਜੇਹਾ ਹੀ ਰਹਿਣਾ, "ਪੂਰਬ ਰੂਪ" ਅਲੰਕਾਰ ਦਾ ਰੂਪ ਹੈ.*

ਭਾਵ ਏਹ ਹੈ ਕਿ ਜਿਤਨਾ ਕਾਲ ਸੰਗਤਿ ਰਹੇ ਉਤਨਾ ਕਾਲ ਉਸ ਦੇ ਗੁਣ ਧਾਰਣ ਕਰਣੇ,

---

* ਪ੍ਰਥਮ ਸੰਗ ਗੁਣ ਗ੍ਰਹਿਣ ਕਰ ਫਿਰ ਧਾਰਤ ਨਿਜਰੰਗ. [ਰਾਮਚੰਦ੍ਰ ਭੂਸਣ]


www.sikhbookclub.com

ਅਰੁ ਸੰਗਤਿ ਤੋਂ ਅਲਗ ਹੋਕੇ ਆਪਣੀ ਅਸਲੀਯਤ ਪਰ ਆ ਜਾਣਾ. ਉਦਾਹਰਣ—

(੧) ਬਾਜੀਗਰ ਜੈਸੇ ਬਾਜੀ ਪਾਈ,
ਨਾਨਾ ਰੂਪ ਭੇਖ ਦਿਖਲਾਈ,
ਸਾਂਗ ਉਤਾਰ ਥੰਮਿਓ ਪਾਸਾਰਾ,
ਤਬ ਏਕੋ ਏਕੰਕਾਰਾ. ××
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ,
ਫਲ ਪਾਕੇ ਤੇ ਏਕੰਕਾਰਾ. [ਸੂਹੀ ਮਃ ੫]

(੨) ਕਬੀਰ ਧੂਰਿ ਸਕੇਲਕੈ ਪੁਰੀਆ ਬਾਂਧੀ ਦੇਹ,
ਦਿਵਸ ਚਾਰ ਕੋ ਪੇਖਨਾ ਅੰਤ ਖੇਹ ਕੀ ਖੇਹ. [ਸਲੋਕ ਕਬੀਰ]

(੩) ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ.
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ. [ਜਾਪੁ]

(੪) ਛਟਕ ਮਨਿੰਦ ਹੁਤੀ ਮਤਿ ਕਾਚੀ,
ਢਿਗ ਸਤਸੰਗ ਰੰਗ ਸੁਭ ਰਾਚੀ,
ਬਿਛੁਰਯੋ ਜਬੈ ਤਥਾ ਰਹਿ ਗਇਊ,
ਯਥਾ ਪ੍ਰਥਮ ਮੂਰਖਮਤਿ ਭਇਊ. [ਗੁਰੁਪ੍ਰਤਾਪ ਸੂਰਯ]

ਪ੍ਰਸਿੱਖ੍ਯਾ ਦੇਖੋ, ਯਥਾਸੰਖ੍ਯ.

## ਪ੍ਰਸ੍ਤੁਤਾਂਕੁਰ

(ਵਰਤਮਾਨ ਨੂੰ ਸੰਬੋਧਨ ਕਰਕੇ ਬੀਜ ਰੂਪਵਾਕ)

ਕਿਸੇ ਨੂੰ ਸੰਬੋਧਨ ਕਰਕੇ ਉਲਾਂਭੇ ਨਾਲ ਗੂਢ ਭਾਵ ਵਾਲਾ ਕਥਨ, "ਪ੍ਰਸ੍ਤੁਤਾਂਕੁਰ"

 www.sikhbookclub.com

ਅਲੰਕਾਰ ਹੈ.† ਉਦਾਹਰਣ—

(੧) ਤਵ ਗੁਨ ਕਹਾਂ ਜਗਤਗੁਰਾ! ਜਉ ਕਰਮ ਨ ਨਾਸੈ?
ਸਿੰਘ ਸਰਨ ਕਤ ਜਾਈਐ ਜਉ ਜੰਬੁਕ ਗ੍ਰਾਸੈ ?
[ਬਿਲਾਵਲ, ਸਧਨਾ]

(੨) ਕਜੋਂ ਮਿਸ਼ਰੀ ਕੋ ਤਜਾਗ ਕੈ ਚੋਰੀ ਕੋ ਗੁੜ ਖਾਤ?

ਅਰਥਾਤ ਸੁੰਦਰ ਧਰਮ ਪਤਿਨੀ ਨੂੰ ਤਯਾਗ-ਕੇ ਤੂੰ ਕਜੋਂ ਕੁਰੂਪਾ ਪਰ ਇਸਤ੍ਰੀਆਂ ਪਿੱਛੇ ਭਟਕਦਾ ਹੈਂ.

## ਪ੍ਰਸ਼੍ਨੋੱਤਰ (ਸਵਾਲ ਜਵਾਬ)

ਜਿਸ ਰਚਨਾ ਵਿਖੇ ਪ੍ਰਸ਼ਨ ਅਤੇ ਉੱਤਰ ਦਾ ਕ੍ਰਮ ਹੋਵੇ, ਉਸ ਥਾਂ "ਪ੍ਰਸ਼ਨੋੱਤਰ" ਅਲੰਕਾਰ ਹੁੰਦਾ ਹੈ.* ਇਸ ਦਾ ਨਾਮ ਕੇਵਲ "ਉੱਤਰ" ਭੀ ਹੈ. ਉਦਾਹਰਣ—

(੧) ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ?
ਸਹਿਜ ਸੰਤੋਖ ਸੀਗਾਰੀਆ ਮਿਠਾ ਬੋਲਣੀ. [ਸਿਰੀਰਾਗਮ:੧]

(੨) ਸਤਸੰਗਤਿ ਕੈਸੀ ਜਾਣੀਐ ?
ਜਿਥੈ ਇਕੋ ਨਾਮ ਵਖਾਣੀਐ.

---

† ਦੂਜੀ ਪ੍ਰਸ੍ਤੁਤਿ ਕੋ ਜਹਾਂ ਪ੍ਰਸ੍ਤੁਤਿ ਬੀਚ ਪ੍ਰਭਾਵ,
ਪ੍ਰਸ੍ਤੁਤ ਅੰਕੂਰ ਜਾਨਿਯੇ ਅਲੰਕਾਰ ਕਵਿਰਾਵ. [ਰਾਮਚੰਦ੍ਰ ਭੂਸਣ]

* ਕੋਊ ਬੂਝੇ ਬਾਤ ਕਛੁ ਕੋਊ ਉੱਤਰ ਦੇਤ,
ਪ੍ਰਸ਼ਨੋੱਤਰ ਤਾਂਕੋ ਕਹਿਤ ਭੂਸ਼ਣ ਸੁਕਵਿ ਸਚੇਤ. [ਸ਼ਿਵਰਾਜ ਭੂਸਣ]


www.sikhbookclub.com

ਦੋਹਾਗਣੀ ਕਿਆ ਨੀਸਾਣੀਆ?
ਖਸਮਹੁ ਘੁਥੀਆਂ ਫਿਰਹਿ ਨਿਮਾਣੀਆ.
[ਸਿਰੀ ਰਾਗ ਮਃ ੧. ਜੋਗੀ ਅੰਦਰ]

(੩) ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ?
ਕਨਕ ਕਟਕ ਜਲ ਤਰੰਗ ਜੈਸਾ. [ਸਿਰੀ ਰਾਗ ਰਵਿਦਾਸ]

(੪) ਨਾਨਕ ਸੋਹਾਗਣਿ ਕਾ ਕਿਆ ਚਿਹਨ ਹੈ?
ਅੰਦਰ ਸਚੁ ਮੁਖ ਉਜਲਾ ਖਸਮੈ ਮਾਹਿ ਸਮਾਇ.
[ ਵਾਰ ਸੂਹੀ ਮਃ ੨ ]

(੫) ਆਹ ਹਨੂ ! ਕਹਿਂ ਸ਼੍ਰੀ ਰਘੁਬੀਰ,
ਕਛੂ ਸੁਧ ਹੈ ਸਿਯ ਕੀ ਛਿਤਿ ਮਾਹੀ?
ਹੈ ਪ੍ਰਭੁ ਲੰਕ ਕਲੰਕ ਬਿਨਾ ਸੁ
ਬਸੈ ਤਹਿਂ ਰਾਵਨ ਬਾਗ ਕਿ ਛਾਹੀ,
ਜੀਵਤ ਹੈ ? ਕਹਿਬੇ ਕੁਇ ਨਾਥ.
ਸੁ ਕਜੋਂ ਨ ਮਰੀ ਹਮ ਤੇ ਬਿਛੁਰਾਹੀ?
ਪ੍ਰਾਨ ਬਸੈਂ ਪਦਪੰਕਜ ਮੇ
ਯਮ ਆਵਤ ਹੈ ਪਰ ਪਾਵਤ ਨਾਹੀ.[ਹਨੂਮਾਨ ਨਾਟਕ]

(ਅ) ਦੇਖੋ, ਅਰਥ ਚਿਤ੍ਰ.

## ਪ੍ਰਹਸ਼ੰਣ (ਆਨੰਦ)

ਮਨਵਾਂਛਿਤ ਤੋਂ ਜ਼ਾਦਾ ਪ੍ਰਾਪਤੀ ਹੋਣੀ, ਐਸਾ ਵਰਣਨ, "ਪ੍ਰਹਸ਼ੰਣ" ਅਲੰਕਾਰ ਹੈ.*
ਉਦਾਹਰਣ—

---

* ਜਹਿ ਇੱਛਾ ਤੇ ਫਲ ਅਧਿਕਾਈ
ਕੋ ਪਾਵੈ, ਪਰਹਰਸਣ ਗਾਈ. [ਗਰਬਗੰਜਨੀ]

 www.sikhbookclub.com

(੧) ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ
ਕਰ ਨਾਰਾਇਣ ਬੋਲਾਰੇ,
ਮੇਰੇ ਠਾਕੁਰ ਕੈ ਮਨ ਭਾਇ ਭਾਵਨੀ
ਜਮਕੰਕਰ ਮਾਰ ਬਿਦਾਰੇ. [ਨਟ ਅਃ ਮਃ ੪]

(੨) ਡੱਲੇ ਨੇ ਮਾਂਗੀ ਜਬ ਵਰਖਾ,
ਗੁਰੂ ਕ੍ਰਿਪਾ ਤੇ ਤਬ ਜਲ ਵਰਖਾ,
ਤਿਸੀ ਸਮੇ ਦੀਨੋ ਯਹਿ ਵਰ ਹੈ,
ਸ਼ਤਦ੍ਰਵ ਮਰੁਥਲ ਸੇਚਨ ਕਰਹੈ.

(ਅ) ਕਿਸੀ ਵਸਤੂ ਦੀ ਪ੍ਰਾਪਤੀ ਲਈਂ ਕੋਈ ਉਪਾਯ ਸੋਚਨਾ, ਪਰ ਉਸ ਉਪਾਯ ਨੂੰ ਅਮਲ ਵਿੱਚ ਲਿਆਂਦੇ ਬਿਨਾ ਹੀ ਵਾਂਛਿਤ ਵਸਤੂ ਦੀ ਪ੍ਰਾਪਤੀ ਹੋ ਜਾਣੀ, "ਪ੍ਰਹਰਸ਼ਣ" ਦਾ ਦੂਜਾ ਭੇਦ ਹੈ.† ਉਦਾਹਰਣ—

ਧਨ ਉਪਜਾਵਨ ਕਾਰਨੇ ਚਿਤਵੈ ਅਨਿਕ ਉਪਾਯ,
ਅਕਸਮਾਤ ਨਿਉਂ ਖੋਦਤੇ ਦਬਯੋ ਖ਼ਜ਼ਾਨਾ ਪਾਯ.

## ਪ੍ਰਹੇਲਿਕਾ (ਬੁਝਾਰਤ)

ਇਹ ਭੀ ਉਭਯਾਲੰਕਾਰ ਹੈ. ਅਰਥਪਹੇਲੀ ਦਾ ਸਰੂਪ ਦੇਖੋ, ਅਲੰਕਾਰ "ਚਿਤ੍ਰ" ਵਿਖੇ (ਸ)

ਵਰਣ ਪ੍ਰਹੇਲਿਕਾ ਐਸੀ ਬੁਝਾਰਤ ਹੈ ਜਿਸ ਦੇ ਪ੍ਰਸ਼ਨਾਂ ਦਾ ਉੱਤਰ ਅੱਖਰਾਂ ਵਿੱਚੋਂ ਹੀ

† ਮਨ ਜਾਂਕੀ ਇੱਛਾ ਕਰੈ ਮਿਲੈ ਵਸ੍ਤੁ ਸੋ ਆਯ. [ਰਾਮਚੰਦ੍ਰ ਭੂਸ਼ਣ]

 www.sikhbookclub.com

ਪ੍ਰਗਟ ਹੁੰਦਾ ਹੈ, ਇਸ ਦੇ ਹੀ ਅੰਤਰਗਤ ਅੰਤਰਲਾਪਿਕਾ ਅਤੇ ਬਹਿਰਲਾਪਿਕਾ ਆਦਿ ਭੇਦ ਹਨ. ਇਸ ਦੇ ਕਈ ਉਦਾਹਰਣ ਅੱਗੇ ਦਿਖਾਉਨੇ ਹਾਂ:—

(੧) ਕਿਸ ਤੇ ਪਸ਼ੁ ਜਯੋਂ ਪੇਟ ਭਰ ਲੇਟਤ ਹੋਇ ਨਿਸੰਗ,
ਬੁੱਧੀ ਵਿਦਜਾ ਵਿਦਾ ਕਰ ਮਾਨ ਮ੍ਰਯਾਦਾ ਭੰਗ.

ਇਸ ਪ੍ਰਸਨ ਦਾ ਉੱਤਰ "ਭੰਗ" ਪਦ ਹੈ.

(੨) ਨਿਰਮਲ ਕੇ ਵਹ ਆਦਿ ਮੇ ਰਹਿਤੇ ਬੀਚ ਬਿਹੰਗ,
ਜੰਗ ਅੰਤ ਮੇ ਪੇਖਿਯਤ ਬੂਝੋ ਪ੍ਰਸਨ ਪ੍ਰਸੰਗ.

ਉੱਤਰ "ਨਿਹੰਗ."

(੩) ਸੰਭੁ ਕਹਾਂ ਬਿਖ ਧਰਤ? ਜਨਮ ਦੁਰਲੱਭ ਕਵਨ ਕਹਿ?
ਪ੍ਰਜਾ ਭੂਪ ਕਹਿੰ ਦੇਤ? ਦਾਨ ਮੇ ਚਹਤ ਕਵਨ ਨਹਿ?
ਕਾ ਕਰ ਸੋਭਤ ਬਾਮ? ਦਯਾ ਨਹਿ ਕਾ ਪਰ ਚਹਿਯੇ?
ਮੰਗਲ ਮੇ ਧੁਨਿ ਕਵਨ? ਕਵਨ ਪ੍ਰਭੁ ਪੂਜ ਜਿ ਲਹਿਯੇ?
ਕਵਨ ਗਜਾਨ ਵਿਗਜਾਨਦਾ ? ਵੇਦਵਿੱਸ਼ ਕੋ ਧਰਮ ਧੁਰ?
ਸਸਿਜਹਰੀ ਉੱਤਰ ਦਿਯੋ "ਨਾਨਕ ਦੇਵ ਅਭੇਵ ਗੁਰ".

[ਭਾਈ ਬੁਧ ਸਿੰਘ]

ਇਸ ਛੱਪਯ ਦੇ ਦਸ ਪ੍ਰਸਨਾਂ ਦਾ ਉੱਤਰ "ਨਾਨਕ ਦੇਵ ਅਭੇਵ ਗੁਰ" ਵਾਕਯ ਵਿੱਚ ਯਥਾ-ਕ੍ਰਮ ਇਉਂ ਹੈ—ਨਾਰ, ਨਰ, ਕਰ, ਦੇਰ, ਵਰ, ਅਰ, ਭੇਰ, ਵਰ, ਗੁਰ, ਨਾਨਕ ਦੇਵ ਅਭੇਵ ਗੁਰ.

 www.sikhbookclub.com

(੪) ਕੰਜ ਲਸੈ ਕਿਹ ਮੱਧ? ਸੁਭਟ ਹਰਖਤ ਕਿਹ ਕੈ ਨਿਧ?
ਸਤ੍ਰ ਡਰੈ ਕਿਹ ਦੇਖ? ਕੌਨ ਹਰਿਪ੍ਰਿਯਾ ਸਰਬ ਸਿਧ?
ਕੋ ਭੂਖਨ ਰਮਣੀਨ? ਕਹਾਂ ਗਾਵਨ ਮਨਭਾਵਨ?
ਜੂਪਕਾਰ ਕੋ ਸਾਰ? ਕੌਨ ਹਯ ਰਾਮ ਬਧਾਵਨ?
ਕਹਿ ਮੁਨਿਗ੍ਰਹਿ? ਕੋ ਸ਼ੁਭ ਜਨਮ ਜਗ?
ਜਗ ਕਿ ਭਾਖ ਅੰਮ੍ਰਿਤ ਸੁਕਵਿ ?
ਦਸਸੀਸ ਹਰਨ ਸ਼੍ਰੀ ਰਾਮ ਕਰ
ਸੋਭਤ ਹੈ? "ਸਰ ਨਬਲ ਛਬ" [ਕਵਿ ਅੰਮ੍ਰਿਤ ਰਾਯ]

**ਇਸ ਛੱਪ੍ਯ ਦੇ ਬਾਰਾਂ ਪ੍ਰਸ਼ਨਾਂ ਦਾ ਉੱਤਰ "ਸਰ ਨਬਲ ਛਬ" ਪਦ ਵਿਖੇ ਗਤਾਗਤ ਰੀਤੀ ਕਰਕੇ ਇਉਂ ਹੈ—ਸਰ, ਰਨ, ਬਲ, ਲਛ, ਛਬ, ਬਛ, ਛਲ, ਲਬ, ਬਨ, ਨਰ, ਰਸ, ਸਰ ਨਬਲ ਛਬ.**

(੫) ਮੋ ਮਦ ਕਾ ਛਰ ਲੋਹ ਦਗਾ ਮਲ
ਸੰਭ ਕਬੀ ਉਰ ਮਾਹਿ ਨ ਧਾਰੋ,
ਰਾਹ ਅਬੋ ਸਖਿ ਦੈ ਮਰ ਜੰਧਮ
ਮਾਵ ਸਦਾ ਉਰ ਤੇ ਨਹਿ ਟਾਰੋ,
ਸਾਂਗੁ ਭਵੇ ਸੁ ਸਪੰਚ ਇਨੀ ਤਰ
ਜੋ ਦਨ ਦਾ ਬਲ ਨੇਤ ਸੰਭਾਰੋ,
ਜੋ ਇਨ ਤੇ ਹਰਿ ਨਾਹਿ ਮਿਲੇ
ਤਬ ਜਾਮਨ ਸਿੰਘ ਗੁਲਾਬ ਤਿਹਾਰੋ. [ਭਾਵਰ ਸਾਂਮ੍ਰਿਤ]

**ਇਸ ਸਵੈਯੇ ਦੀ ਪਦਯੋਜਨਾ ਇਉਂ ਹੈ—**

ਮੋਹ, ਮਦ, ਦਗਾ, ਕਾਮ, ਛਲ, ਰਸ,

 www.sikhbookclub.com

ਲੋਭ, ਕਬੀ ਉਰ ਮਾਂਹਿ ਨ ਧਾਰੋ,
ਰਾਮ, ਹਰ, ਅਜ, ਬੋਧ, ਸਮ, ਖਿਮਾ,
ਦੈਵ, ਸਦਾ ਉਰ ਤੇ ਨਹਿ ਟਾਰੋ,
ਸ਼ਾਂਤ, ਗੁਰ, ਭਜ, ਵੇਦ, ਸੁਨ,
ਸਦ, ਪੰਥ, ਚਲ, ਇਨੇ ਨੀਤ ਸੰਭਾਰੋ.

(੬) ਇਸਤ੍ਰੀ ਕੋ ਪ੍ਰਿਯ ਕਵਨ? ਜਨਮ ਉੱਤਮ ਕੋ ਕਹਿਯੇ?
ਨ੍ਰਿਪਹਿ ਪ੍ਰਜਾ ਕਯਾ ਦੇਤ? ਮਾਨ ਕਾ ਕਰ ਜਗ ਲਹਿਯੇ?
ਕਵਨ ਨੇਤ੍ਰ ਕੋ ਵਿਸ਼ਯ ? ਦੇਹ ਚੈਤਨ ਕਿਹ ਕਰ ਹੈ?
ਜਗ ਤਾਰਕ ਹੈ ਕਵਨ? ਪਰਮ ਗੁਰ ਆਦਿ ਅਛਰ ਹੈ.

ਇਹ ਬਹਿਰਲਾਪਿਕਾ ਹੈ. ਉੱਤਰ ਇਉਂ ਹਨ—

ਨਾਹ, ਨਰ, ਕਰ, ਗੁਣ, ਰੂਪ, ਜੀਵ. ਅੰਤਿਮ ਪ੍ਰਸ਼ਨ ਜੋ ਹੈ ਕਿ ਜਗ ਤਾਰਕ ਪਰਮ-ਗੁਰੂ ਕਵਨ ਹੈ ? ਇਸ ਦਾ ਉੱਤਰ ਦਿੱਤਾ ਕਿ ਉੱਤਰ ਦੇ ਪਦਾਂ ਦਾ ਆਦਿ ਅਛਰ ਹੈ. ਆਦਿ ਦੇ ਅਛਰ ਲੈਣ ਤੋਂ ਉੱਤਰ ਬਣਦਾ ਹੈ. "ਨਾਨਕ ਗੁਰੂ ਜੀ"

## ਪ੍ਰਤਿਸ਼ੇਧ (ਨਿਸ਼ੇਧ—ਖੰਡਨ)

ਕਿਸੇ ਵਸਤੁ ਦੇ ਵਾਸਤਵ ਰੂਪ ਦਾ ਨਿਸ਼ੇਧ ਕਰਕੇ ਉਸ ਵਿੱਚ ਹੋਰ ਸੰਭਾਵਨਾ ਕਰਣੀ, "ਪ੍ਰਤਿਸ਼ੇਧ" ਅਲੰਕਾਰ ਦਾ


www.sikhbookclub.com

ਰੂਪ ਹੈ. * ਉਦਾਹਰਣ—

(੧)ਜਿਨਾ ਸਤਗੁਰੁਪੁਰਖ ਨ ਸੇਵਿਓ ਸਬਦ ਨ ਕੀਤੋ ਵੀਚਾਰ,
ਓਇ ਮਾਨਸ ਜੂਨਿ ਨ ਆਖੀਅਨ, ਪਸੂ ਢੋਰ ਗਵਾਰ.
[ਸਲੋਕ ਵਾਰਾਂ ਤੋਂ ਵਧੀਕ ਮ: ੩]

(੨) ਘੇਰ ਲਯੋ ਨਗ ਸੈਂਪਿਜਰਾ
ਤਿਹ ਕੀ ਉਪਮਾ ਕਵਿ ਸਯਾਮ ਸੁਨਾਏ,
ਪਾਤਨ ਕੇ ਜਨੁ ਭੱਛਨ ਕੋ
ਭਟਵਾ ਨਹਿ, ਬਾਂਦਰ ਹੀ ਮਿਲ ਆਏ.
[ਦਸਮਗ੍ਰੰਥ, ਕ੍ਰਿਸਨਾਵਤਾਰ]

(੩) ਗੁਨਖਾਨੀ ਗੁਨਬੈਨ ਉਚਾਰੇ,
ਨਹੀ ਪੰਕ ਸੇ ਭਰਿਓ ਭਾਰੇ,
ਦੀਨ ਦੁਨੀ ਕਾ ਛਤ੍ਰ ਸੁ ਦੀਓ,
ਅਪਰ ਨ ਇਹ ਸਮ ਜਗ ਮੇ ਬੀਓ. [ਨਾਨਕ ਪ੍ਰਕਾਸ਼]

ਗੁਰੂ ਨਾਨਕ ਦੇਵ ਜੀ ਨੇ ਆਖਿਆ ਕਿ ਲਹਿਣੇ ਦੇ ਸਿਰ ਚਿੱਕੜ ਭਰਿਆ ਘਾਹ ਦਾ ਭਾਰ ਨਹੀਂ, ਇਹ ਤਾਂ ਦੀਨ ਦੁਨੀ ਦਾ ਛਤ੍ਰ ਹੈ.

(ਅ) ਕਿਸੇ ਵਸਤੂ ਦਾ ਨਿਸੇਧ ਕਰਕੇ ਉਸ ਦੀ ਹੋਰ ਥਾਂ ਸੰਭਾਵਨਾ ਕਰਣੀ ਪ੍ਰਤਿਸੇਧ ਦਾ ਦੂਜਾ ਰੂਪ ਹੈ. ਉਦਾਹਰਣ—

ਦੇਵ ਤਰੋਵਰ ਹੈ ਨ,
ਇਹੈ ਹਰਿ ਰਾਇ ਗੁਰੂ ਕਰ ਦੇਵ ਤਰੋਵਰ,

---

* ਜਹਾਂ ਪ੍ਰਸਿੱਧ ਨਿਸੇਧ ਕਰ ਅਨਕੀਰਤਨ ਪਰਕਾਸ,
ਤਹਾਂ ਕਹਿਤ ਪ੍ਰਤਿਸੇਧ ਹੈਂ ਕਵਿ ਜਨ ਬੁੱਧਿ ਵਿਲਾਸ.
[ਲਲਿਤ ਲਲਾਮ]

 www.sikhbookclub.com

ਸੋ ਸੁਰਧੇਨੁ ਨਹੀਂ ਮਨ ਜਾਨਿਯ,
ਸੇਵ ਗੁਰੂ ਸੁਰਧੇਨੁ ਲਹੈ ਨਰ,
ਹੈ ਨ ਚਿੰਤਾਮਨਿ ਬੂਝ ਜਿ ਦੇਖਿਯ,
ਸ੍ਰੀ ਗੁਰੂ ਕੇ ਨਖ ਚਿੰਤਮਣੀ ਬਰ,
ਸੋ ਨ ਸੁਧਾ ਮਧੁਰਾਇਤ ਕੋ ਧਰ
ਗਜ਼ਾਨ ਗਿਰਾ ਗੁਰੁ ਕੀ ਮਧੁਰੀ ਤਰ.

[ਗੁਰਪ੍ਰਤਾਪ ਸੂਰਯ]

# ਪ੍ਰਤਿਗਜ਼ਾ

## (ਪ੍ਰਣ – ਕਿਸੇ ਕੰਮ ਦੇ ਕਰਣ ਦਾ ਇਕਰਾਰ)

ਪ੍ਰਣ ਸਹਿਤ ਕਥਨ ਕਿ ਮੈ ਇਹ ਕਰਮ ਜ਼ਰੂਰ ਕਰੂੰਗਾ, ਅਥਵਾ ਜੇ ਐਸਾ ਨਾਂ ਕਰਾਂ ਤਦ ਐਸਾ ਐਸਾ ×× ਸਿੱਧ ਹੋਵਾਂ ਗਾ, ਅਥਵਾ ਜੇ ਐਸਾ ਭੀ ਹੋਵੇ ਤਦ ਐਸਾ ਨਹੀਂ ਹੋ ਸਕੇ ਗਾ, ਇਤਜ਼ਾਦਿਕ "ਪ੍ਰਤਿਗਜ਼ਾ" ਅਲੰਕਾਰ ਦਾ ਰੂਪ ਹੈ.* ਉਦਾਹਰਣ–

(੧) ਯੌਂ ਸੁਨਕੈ ਬਤਿਯਾਂ ਤਿਹ ਕੀ ਹਰਿ
ਕੋਪ ਕਹਯੋ ਹਮ ਯੁੱਧ ਕਰੈਂ ਗੇ,
ਬਾਨ ਕਮਾਨ ਗਦਾ ਗਹਿਕੈ
ਦੁਉ ਭ੍ਰਾਤ ਸਬੈ ਅਰਿ ਸੈਨ ਹਰੈਂ ਗੇ,
ਸੂਰ ਸ਼ਿਵਾਦਿਕ ਤੇ ਨ ਭਜੈਂ
ਹਨ ਹੈਂ ਤੁਮ ਕੋ, ਨਹਿ ਜੂਝ ਮਰੈਂ ਗੇ,

---

* ਪ੍ਰਣ ਅਥਵਾ ਸੌਗੰਦ ਕੋ ਵਰਨਨ ਰਚਨਾ ਮਾਂਹਿ,
ਰੂਪ ਪ੍ਰਤਿਗਜ਼ਾ ਕੋ ਇਹੀ ਕਹੈਂ ਕਾਵਯ ਅਵਗਾਹਿ.

 www.sikhbookclub.com

ਮੇਰੁ ਹਲੈ ਸੁਕ ਹੈ ਨਿਧਿਵਾਰਿ
ਤਊ ਰਨ ਕੀ ਛਿਤਿ ਤੇ ਨ ਟਰੈਂ ਗੇ.
[ਦਸਮਗ੍ਰੰਥ, ਕ੍ਰਿਸ਼ਨਾਵਤਾਰ]

(੨) ਪਸ਼੍ਚਿਮ ਸੂਰ ਚੜ੍ਹੈ ਕਬਹੂੰ ਅਰੁ
ਗੰਗ ਬਹੀ ਉਲਟੀ ਜਿਯ ਆਵੈ,
ਜੇਠ ਕਿ ਮਾਸ ਤੁਸਾਰ ਪਰੈ ਬਨ
ਔਰ ਬਸੰਤ ਸਮੀਰ ਜਰਾਵੈ,
ਲੋਕ ਹਲੈ ਧ੍ਰੂਅ ਕੋ ਜਲ ਕੌ ਥਲ
ਹ੍ਵੈ ਥਲ ਕੋ ਕਬਹੂ ਜਲ ਜਾਵੈ,
ਕੰਚਨ ਕੋ ਨਗ ਪੰਖਨ ਧਾਰ
ਉਡੈ, ਖੜਗੇਸ਼ ਨ ਪੀਠ ਦਿਖਾਵੈ.
[ਦਸਮਗ੍ਰੰਥ, ਕ੍ਰਿਸਨਾਵਤਾਰ]

(੩) ਰਵਿ ਅਸ੍ਤ ਤੇ ਪੂਰਬ ਜਬੈ,
ਜੋ ਨ ਲੋਹਗੜ੍ਹ ਤੋਰੌਂ ਤਬੈ,
ਤੌ ਨਿਜ ਪਿਤ ਤੇ ਜਨਮਜੋ ਨਾਹੀ,
ਮੁਖ ਨ ਦਿਖਾਵਹੁੰ ਰਾਜਨ ਮਾਹੀ.† [ਗੁਰੁਪ੍ਰਤਾਪ ਸੂਰਯ]

# ਪ੍ਰਤਿਵਸ੍ਤੂਪਮਾ

## (ਜੁਦੀ ਜੁਦੀ ਵਸਤੂਆਂ ਦੀ ਸਮਤਾ)

ਉਪਮਾਨ ਅਤੇ ਉਪਮੇਯ ਵਾਕਾਂ ਦਾ ਇੱਕ ਹੀ ਸਾਧਾਰਣ ਧਰਮ, ਇੱਕੋ ਅਰਥ ਰੱਖਣ ਵਾਲੇ ਜੁਦੇ ਪਦਾਂ ਕਰਕੇ ਵਰਣਨ ਕਰਣਾ, "ਪ੍ਰਤਿਵ-

† ਜਸਵਾਲੀਏ ਰਾਜਾ ਕੇਸਰੀ ਚੰਦ ਨੇ ਆਨੰਦ ਪੁਰ ਦੇ ਜੰਗ ਵਿਖੇ ਇਹ ਪ੍ਰਤਿਗ੍ਯਾ ਕਰੀ ਸੀ.

 www.sikhbookclub.com

ਸੂਪਮਾ" ਅਲੰਕਾਰ ਹੈ.* ਉਦਾਹਰਣ—

"ਲਸਤ ਸੂਰ ਮਧਜਾਨ ਜਸੋਂ ਤਸੋਂ ਦੀਪਤ ਗੁਰੁ ਸਭਾ ਮਹਿ.

ਸੂਰਯ ਅਤੇ ਗੁਰੂ ਦਾ ਪ੍ਰਕਾਸ਼ਨ ਰੂਪ ਧਰਮ ਲਸਤ ਅਤੇ ਦੀਪਤ ਸਮਾਨ ਅਰਥ ਵਾਲੇ ਪਦਾਂ ਨਾਲ ਕਹਿਆ ਹੈ.

## ਪ੍ਰਤੀਪ (ਪ੍ਰਤਿਕੂਲ—ਉਲਟ—ਵਿਪਰੀਤ)

ਉਪਮਾਨ ਤੁਲਯ ਉਪਮੇਯ ਨੂੰ ਮੰਨਣਾ, ਅਰਥਾਤ ਉਪਮਾਨ ਵਿਖੇ ਉਪਮੇਯ ਦੀ ਕਲਪਣਾ ਕਰਨੀ "ਪ੍ਰਤੀਪ" ਅਲੰਕਾਰ ਹੈ.† ਉਦਾਹਰਣ—

ਅਮਲ ਅਕਾਸ ਮਾਸ ਕਾਤਕ ਕੀ ਚੰਦ੍ਰਿਕਾ ਹੈ,
ਪ੍ਰਗਟ ਪ੍ਰਕਾਸ਼ੈ ਜੈਸੇ ਯਸ਼ ਦਸ਼ਮੇਸ਼ ਕੋ.

ਕੀਰਤਿ ਉਪਮੇਯ ਹੈ, ਚਾਂਦਨੀ ਉਪਮਾਨ ਹੈ, ਪਰੰਤੂ ਇਸ ਥਾਂ ਯਸ਼ ਨੂੰ ਉਪਮਾਨ ਅਤੇ ਚਾਂਦਨੀ ਨੂੰ ਉਪਮੇਯ ਵਰਣਨ ਕੀਤਾ ਹੈ, ਇਸ ਲਈਂ ਪ੍ਰਤੀਪ ਹੈ.

---

* ਪਦ ਸਮੂਹ ਜੁਗ ਧਰਮ ਜੋਹਿ ਭਿੰਨ ਪਦਨ ਸੋਂ ਏਕ,
ਪਰਗਟ ਪ੍ਰਤਿਵਸ੍ਤੂਪਮਾ ਤਹਿੰ ਕਵਿ ਕਹਿਤ ਅਨੇਕ. [ਲਲਿਤ ਲਲਾਮ]

† ਜਹਿਂ ਪ੍ਰਸਿੱਧ " ਉਪਮਾਨ ਕੋ ਕਰ ਵਰਣਤ ਉਪਮੇਯ,
ਤਹਿਂ ਪ੍ਰਤੀਪ ਭੂਸ਼ਨ ਕਹਿਤ ਭੂਸ਼ਣ ਕਵਿਤਾ ਪ੍ਰੇਯ. [ਸ਼ਿਵਰਾਜ ਭੂਸ਼ਣ]

 www.sikhbookclub.com

(ਅ) ਉਪਮੇਯ ਦਾ ਉਪਮਾਨ ਕਰਕੇ ਨਿਰਾਦਰ ਹੋਵੇ, ਇਹ ਪ੍ਰਤੀਪ ਦਾ ਦੂਜਾ ਰੂਪ ਹੈ.

ਉਦਾਹਰਣ—

ਕਹਾਂ ਕਰਤ ਅਤਿ ਗਰਬ ਤੂ ਸ਼੍ਰੀ ਦਸ਼ਮੇਸ਼ ਕ੍ਰਿਪਾਨ?
ਨਹਿ ਤੋ ਸੇ ਘਟ ਕਾਲ ਅਰੁ ਅੰਤਕ ਪ੍ਰਲਯ ਕ੍ਰਿਸ਼ਾਨ.

ਇਸ ਥਾਂ ਦਸ਼ਮੇਸ਼ ਦੀ ਕ੍ਰਿਪਾਨ ਉਪਮੇਯ ਦਾ, ਕਾਲ ਅਰੁ ਪ੍ਰਲਯ ਅਗਨਿ ਉਪਮਾਨ ਤੋਂ ਨਿਰਾਦਰ ਹੋਯਾ.

(ੲ) ਉਪਮਾਨ ਦਾ ਉਪਮੇਯ ਤੋਂ ਨਿਰਾਦਰ ਹੋਵੇ, ਇਹ ਪ੍ਰਤੀਪ ਦਾ ਤੀਜਾ ਰੂਪ ਹੈ.

SIKHBOOKCLUB.COM

ਉਦਾਹਰਣ—

(੧) ਸਤਗੁਰੁ ਕਾਮਨਾ ਕੇ ਪੂਰਨ ਕਰਨ ਹਾਰ,
ਤਾਂਕੈ ਸਮ ਕਹਾਂ ਸੁਰਤਰੁ ਤੁੱਛ ਗਨਿਯੇ.

ਕਲਪ ਵ੍ਰਿਛ ਉਪਮਾਨ ਦਾ, ਸਤਗੁਰੁ ਉਪਮੇਯ ਤੋਂ ਨਿਰਾਦਰ ਹੋਯਾ.

(੨) ਪ੍ਰਗਟ ਪ੍ਰਤਾਪ ਤੇਜ ਵਾਰੇ ਸ਼੍ਰੀ ਗੁਬਿੰਦ ਸਿੰਘ
ਤੇਰੇ ਤੇਜ ਕਾਂਪਜੈ ਕਰੈਂ ਪਾਰਾਵਾਰ* ਪਾਰ ਕੇ,
ਬਨ ਬੀਰ ਬਾਨੇ ਬਾਂਕੀ ਭੌਂਹ ਧਰ ਓਰ ਦੇਖੇ
ਧਰ ਹਰ† ਹੋਤ ਹਿਯ ਬਦਨਹਜ਼ਾਰ‡ ਕੇ,
ਤੇਰੇ ਤੇਜ ਆਗੇ ਲਾਗੇ ਸੂਰਜ ਕੋ ਤੁੱਛ ਤੇਜ
ਚੰਦ ਮੰਦ ਹੋਤ ਤੇਰੇ ਜਸ ਕੋ ਨਿਹਾਰਕੇ,

---

* ਸਮੁਦ੍ਰ.  † ਹੌਲ. ਦਹਿਲ.  ‡ ਸ਼ੇਸਨਾਗ.

 www.sikhbookclub.com

ਦਮਕ ਦਮਕ ਦੀਹ ਦਾਮਿਨੀ ਟਹਲ ਸਿੰਘ
ਮੰਦ ਦੁਤਿ ਹੋਤ ਆਗੇ ਤੀਖੀ ਤਰਵਾਰ ਕੇ.
[ਅਲੰਕਾਰ ਸਾਗਰ ਸੁਧਾ]

(ਸ) ਉਪਮਾਨ ਨੂੰ ਉਪਮੇਯ ਦੇ ਮੁਕਾਬਲੇ ਘੱਟ ਮੰਨਿਆ ਜਾਵੇ, ਅਰਥਾਤ ਸਮਤਾ ਲਾਯਕ ਨਾ ਠਹਿਰਾਈਯੇ, ਤਦ ਪ੍ਰਤੀਪ ਦਾ ਚੌਥਾ ਰੂਪ ਹੁੰਦਾ ਹੈ. ਉਦਾਹਰਣ—

(੧) ਦੋਊ ਕਰ ਜੋਰਕਰ ਬੰਦਤ ਗੋਬਿੰਦ ਸਿੰਘ
ਦੇਤ ਹੈਂ ਅਨੰਦ ਸੁਖਕੰਦ ਅਘ ਮੰਦ ਹੀ,
ਸਜਾਲ ਤੇ ਮ੍ਰਿਗਿੰਦ ਪਟਬੀਜਨ ਦਿਨਿੰਦ§ ਕਰੇ
ਕੀਟ ਤੇ ਗਜਿੰਦ∷ ਪੰਥ ਦਯੋ ਗਤਿਵੰਦ ਹੀ,
ਮਸ਼ਕ□ ਖਗਿੰਦ+ ਜਿਨ ਕਾਕ ਤੇ ਮਰਾਲ ਵ੍ਰਿੰਦ
ਰੰਕ ਤੇ ਨਰਿੰਦ ਕਰੇ ਬੰਦਤ ਮੁਕੰਦ ਹੀ,
ਸੁੰਦਰ ਮੁਖਾਰਵਿੰਦ ਸੋਹਤ ਸੰਤੋਖ ਸਿੰਘ
ਹੀਨ ਜੋ ਕਲੰਕ ਤੋ ਸਮਾਨ ਹੋਤ ਚੰਦ ਹੀ.
[ਨਾਨਕ ਪ੍ਰਕਾਸ਼]

(੨) ਸ਼੍ਰੀ ਗੁਰੁ ਗੋਬਿੰਦ ਸਿੰਘ ਤੇਰੇ ਕਰਵਾਰ ਤੀਖੀ
ਅਰਿ ਦਲ ਮਾਰ ਧਾਰ ਰੁਧਿਰ ਬਹਾਤੀ ਹੈ,
ਯਮੁਨਾ ਕੀ ਧਾਰ ਤੋ ਨਿਹਾਰ ਬਾਰ ਬਾਰ ਹਾਰ
ਪਾਰਾਵਾਰ ਖ਼ਾਰੇ ਮਿਲ ਰੰਗ ਬਦਲਾਤੀ ਹੈ,
ਦੇਖ ਦੇਖ ਜੀਭ ਜਮ ਜਮਮੁਖ ਦਬਜਾਤ
ਸਾਂਪਨੀ ਬਿਚਾਰੀ ਧਰ ਤਰੇ ਜਾ ਸਮਾਤੀ ਹੈ,

---

§ ਸੂਰਯ. ∷ ਗਜਰਾਜ. □ ਮੱਛਰ. + ਗਰੁੜ.

 www.sikhbookclub.com

ਗਗਨ ਸਘਨ ਘਟਾ ਤਾਮੇ ਤੌ ਟਹਲ ਸਿੰਘ
ਦਾਮਿਨੀ ਦਮਕ ਲਖ ਛਿਪ ਛਿਪ ਜਾਤੀ ਹੈ.
[ਅਲੰਕਾਰ ਸਾਗਰ ਸੁਧਾ]

(ਹ) ਉਪਮੇਯ ਦੇ ਮੁਕਾਬਲੇ, ਉਪਮਾਨ ਨੂੰ ਅਤਿ ਤੁੱਛ ਮੰਨਕੇ ਉਸ ਦੀ ਸਮਤਾ ਦੇਣੀ ਅਯੋਗ ਠਹਿਰਾਈ ਜਾਵੇ, ਇਹ ਪ੍ਰਤੀਪ ਦਾ ਪੰਜਵਾਂ ਰੂਪ ਹੈ. ਉਦਾਹਰਣ—

ਪੁਖਕਰ* ਭਰੇ ਪੁਖਕਰ† ਪੁਖਕਰ‡ ਜਸੋਂ
ਪੇਖਕਰ ਸਸੀਕਰ§ ਕਰੈ ਦੁਤਿ ਹੀਨ ਹੈ,
ਪੁਖਕਰ:: ਹੀਨ ਦਿਨਕਰ ਕਰੈ ਛੀਨ ਤਿਸ
ਖਰ.. ਧਾਰੀ ਦੇਹ ਪਰ ਯਾਂਤੇ ਸੋ ਮਲੀਨ ਹੈ,
ਸੁਖਮਾ⊥ ਨਿਹਾਰ ਭੌਰ ਦਾਹਤ ਅਪਾਰ ਆਨ
ਜਾਰਤ ਤੁਖਾਰ△ ਐਸੇ ਔਗੁਨ ਅਧੀਨ ਹੈ,
ਸਤਗੁਰੁ ਰਾਮਦਾਸ ਚਰਨ ਮੁਕਤਿ ਦੇਤ
ਉਪਮਾ ਕਮਲ ਕੀ ਨ ਬਨੈ ਵਿਧਿ ਹੀਨ ਹੈ.
[ਨਾਨਕ ਪ੍ਰਕਾਸ਼]

## ਪ੍ਰਤ੍ਯਨੀਕ (ਵਿਰੁੱਧ—ਪ੍ਰਤਿਕੂਲ)

ਪ੍ਰਬਲ ਵੈਰੀ ਪਰ ਕੁਛ ਵਸ਼ ਨਾ ਚਲੇ, ਪਰ ਉਸ ਦੇ ਪਖੀ ਅਥਵਾ ਪਖ ਦੀ ਵਸਤੂ ਦਾ ਨਿਰਾਦਰ ਕਰਣਾ, "ਪ੍ਰਤ੍ਯਨੀਕ" ਅਲੰਕਾਰ

---

* ਜਲ. † ਤਾਲ. ‡ ਕਮਲ. § ਚੰਦ੍ਰਮਾਂ ਦੀ ਕਿਰਣਾਂ.
:: ਪਵਨ. ਕਮਲ ਨੂੰ ਠੰਢੀ ਅਤੇ ਤੱਤੀ ਪਵਨ ਸੁਕਾ ਦਿੰਦੀ ਹੈ.
.. ਕੰਟਕ. ⊥ ਸ਼ੋਭਾ. △ ਹਿਮ—ਬਰਫ਼.

SIKHBOOKCLUB.COM

ਹੈ.± ਉਦਾਹਰਣ—

(੧) ਵਰਮੀ ਮਾਰੀ ਸਾਪ ਨ ਮਰਈ ਨਾਮ ਨ ਸੁਨਈ ਡੋਰਾ.

[ਆਸਾ ਮ: ੫]

(੨) ਤਵ ਬਲ ਇਹਾਂ ਨ ਪਰ ਸਕੇ ਬਰਵਾ ਹਨਾ ਰਿਸਾਇ,
ਸਾਲਨ ਰਸ ਜਿਮ ਬਾਨੀਓ ਰੋਰਨ ਖਾਤ ਬਨਾਇ.

[ਵਿਚਿਤ੍ਰ ਨਾਟਕ]

ਵੈਰੀ ਦਸ਼ਮੇਸ਼ ਪਰ ਹਮਲਾ ਨਾ ਕਰ ਸਕੇ, ਪਰ ਬਰਵਾ ਪਿੰਡ ਬਰਬਾਦ ਕਰ ਦਿੱਤਾ.

(੩) ਸੌਤਨ* ਸੋਂ ਵਸ਼ ਨਾ ਚਲਜੋ ਰਮਾ ਵਿਚਾਰਨ ਕੀਨ,
ਕਵਿ ਕੋਵਿਦ ਹਿਯ ਧਰਤ ਜੋ ਤਿਨ ਕੋ ਦਾਰਿਦ ਦੀਨ.

[ਅਲੰਕਾਰ ਸਾਗਰ ਸੁਧਾ]

## ਪ੍ਰਮਾਣ

### (ਯਥਾਰਥ ਗਜਾਨ ਦਾ ਕਾਰਣ—ਸਬੂਤ)

ਪ੍ਰਮਾਣ ਅਲੰਕਾਰ ਦੇ ਕਵੀਆਂ ਨੇ ਅੱਠ ਭੇਦ ਮੰਨੇ ਹਨ — ਪ੍ਰਤਜਕ, ਅਨੁਮਾਨ, ਉਪਮਾਨ, ਸ਼ਬਦ, ਅਰਥਾਪੱਤਿ, ਅਨੁਪਲਬਧਿ, ਸੰਭਵ ਅਤੇ ਏਤਿਹਜ.

(ੳ) ਅੰਤਹ ਕਰਣ ਦੇ ਸੰਯੋਗ ਕਰਕੇ ਨੇਤ੍ਰਾਦਿਕ ਗਜਾਨਇੰਦ੍ਰੀਆਂ ਦ੍ਵਾਰਾ ਹੋਯਾ ਗਜਾਨ

---

± ਜਹਿਂ ਜ਼ੋਰਾਵਰ ਸਤ੍ਰ ਕੇ ਪਰੀ ਪੈ ਕਰ ਜੋਰ.
ਪ੍ਰਤਜਨੀਕ ਤਾਂ ਸੋਂ ਕਹੈਂ ਭੂਸਣ ਬੁੱਧਿ ਅਮੋਰ. [ਸ਼ਿਵਰਾਜ ਭੂਸਣ]

* ਸਰਸ੍ਵਤੀ. ਸੌਕਣ.

 www.sikhbookclub.com

"ਪ੍ਰਤਜਕ੍ਸ਼ ਹੈ.† ਉਦਾਹਰਣ—

(੧) ਕੁਦਰਤ ਦਿਸੈ ਕੁਦਰਤ ਸੁਣੀਐ
ਕੁਦਰਤ ਭਉ ਸੁਖਸਾਰ,
ਕੁਦਰਤ ਪਾਤਾਲੀ ਆਕਾਸੀ
ਕੁਦਰਤ ਸਰਬ ਆਕਾਰ. [ਵਾਰਆਸਾ ਮ: ੧]

(੨) ਜੈਸਾ ਸਤਗੁਰੁ ਸੁਣੀਦਾ ਤੈਸੋ ਹੀ ਮੈ ਡੀਠ.
[ਵਾਰ ਰਾਮਕਲੀ ੨, ਮ: ੫]

(੩) ਸੰਤਨ ਕੀ ਸੁਣ ਸਾਚੀ ਸਾਖੀ,
ਸੋ ਬੋਲਹਿ ਜੋ ਪੇਖਹਿ ਆਖੀ. [ਰਾਮਕਲੀ ਮ: ੫]

(ਅ) ਅਟਕਲ (ਕ੍ਯਾਸ) ਕਰਣਾ. ਅਰਥਾਤ ਕਾਰਣ ਦ੍ਵਾਰਾ ਕਾਰਯ ਦਾ ਜਾਣਨਾ‡ ਅਥਵਾ ਕਾਰਯ ਨੂੰ ਪ੍ਰਤੱਖ ਵੇਖਕੇ ਕਾਰਣ ਦਾ ਅੰਦਾਜ਼ਾ ਕਰਨਾ ਅਨੁਮਾਨ ਪ੍ਰਮਾਣ ਹੈ. ਉਦਾਹਰਣ—

ਧੂਮ ਤੇ ਆਗ ਰਹੈ ਨ ਦੁਰੀ ਜਿਮ,
ਤਜੋਂ ਛਲ ਤੇ ਤੁਮ ਕੋ ਲਖ ਪਾਯੋ. [ਦਸਮਗ੍ਰੰਥ, ਕ੍ਰਿਸਨਾਵਤਾਰ]

(ੲ) ਕਿਸੇ ਪ੍ਰਸਿੱਧ ਵਸਤੁ ਨੂੰ ਜਾਣਕੇ ਉਸ ਦੇ ਤੁਲ੍ਯ ਕਿਸੇ ਅਣਦੇਖੀ ਵਸਤੂ ਨੂੰ ਜਾਣਨਾ, "ਉਪਮਾਨ" ਪ੍ਰਮਾਣ ਹੈ.* ਉਦਾਹਰਣ—

---

† ਇੰਦ੍ਰਿਯ ਅਰੁ ਮਨ ਯੇ ਜਹਾਂ ਵਿਸ਼ਯ ਆਪਨੇ ਪਾਯ,
ਗ੍ਯਾਨ ਕਰੇਂ ਪ੍ਰਤ੍ਯਕ੍ਸ਼ ਤਿੰਹ ਕਹਿੰ ਗੁਲਾਬ ਕਵਿਰਾਯ.[ਲਲਿਤ ਕੌਮੁਦੀ]

‡ ਕਾਰਣ ਕੇ ਜਾਨੇ ਜਹਾਂ ਕਾਰਯ ਜਾਨ੍ਯੋ ਜਾਯ,
ਹੈ ਅਨੁਮਾਨ ਅਲੰਕ੍ਰਿਤੀ ਕਵਿ ਗੁਲਾਬ ਕੇ ਭਾਯ. [ਲਲਿਤ ਕੌਮਦੀ]

* ਉਪਮਾ ਕੀ ਸਾਦ੍ਰਿਸ਼੍ਯ ਤੇਂ ਬਿਨ ਦੇਖ੍ਯੋ ਉਪਮੇਯ,
ਜਾਨਪਰੈ ਉਪਮਾਨ ਸੋ ਅਲੰਕਾਰ ਹੈ ਗੇਯ. [ਲਲਿਤ ਕੌਮੁਦੀ]


www.sikhbookclub.com

ਗਾਂ ਜੇਹਾ ਰੋਝ, ਬਘਿਆੜ ਹੁੰਦਾ ਕੁੱਤੇ ਜਿਹਾ,
ਬਿੱਲੀ ਜਿਹਾ ਬਾਘ ਇੱਲ ਜੇਹਾ ਹੁੰਦਾ ਬਾਜ਼ ਹੈ.

(ਸ) ਧਰਮ ਗ੍ਰੰਥ ਅਥਵਾ ਲੋਕਪ੍ਰਮਾਣ ਵਾਕ੍ਯ, "ਸ਼ਬਦ ਪ੍ਰਮਾਣ" ਹੈ.† ਉਦਾਹਰਣ—

(੧) ਸੁਣਿਆ ਮੰਨਿਆ ਮਨ ਕੀਤਾ ਭਾਉ,
ਅੰਤਰਗਤਿ ਤੀਰਥ ਮਲ ਨਾਉ. [ ਜਪੁ ]

(੨) ਜਿਨੀ ਨਾਮ ਧਿਆਇਆ ਗਏ ਮਸਕਤ ਘਾਲ,
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲ. [ਜਪੁ]

(੩) ਰੂਪਵੰਤਿ ਸਾ ਸੁਘੜ ਵਿਚਖਣ ਜੋ ਧਨ ਕੰਤ ਪਿਆਰੀਜੀਉ,

(੪) ਸਤਿਗੁਰੁ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰੁ ਸਿਖਹੁ!
ਹਰਿ ਕਰਤਾ ਆਪ ਮੁਹਹੁ ਕਢਾਏ. [ਵਾਰਗਉੜੀ੧ਮ: ੪]

(ਹ) ਇੱਕ ਬਾਤ ਕਹਿਣ ਤੋਂ ਦੂਜੀ ਬਾਤ ਸੁਤੇ ਹੀ ਜਾਣੀ ਜਾਵੇ, ਇਹ "ਅਰਥਾਪੱਤਿ" ਪ੍ਰਮਾਣ ਹੈ.‡ ਉਦਾਹਰਣ—

ਸਾਹਿਬ ਜਿਸ ਕਾ ਨੰਗਾ ਭੁਖਾ ਹੋਵੈ,
ਤਿਸ ਦਾ ਨਫਰ ਕਿਥਹੁ ਰਜ ਖਾਏ?
ਜਿ ਸਾਹਿਬ ਕੈ ਘਰ ਵਥੁ ਹੋਵੈ
ਸੁ ਨਫਰੈ ਹਥ ਆਵੈ, ਅਣਹੋਂਦੀ ਕਿਥਹੁ ਪਾਏ?
[ਵਾਰ ਗਉੜੀ੧, ਮ: ੪ ]

---

† ਜਹਾਂ ਸ਼ਾਸਤ੍ਰ ਅਰੁ ਲੋਕ ਕੋ ਬਚਨ ਪ੍ਰਮਾਣ ਬਖਾਨ,
ਸੋਊ ਸ਼ਬਦ ਪ੍ਰਮਾਣ ਹੈ ਭਾਖਤ ਸੁਕਵਿ ਸੁਜਾਨ. [ਲਲਿਤ ਕੌਮਦੀ]

‡ ਜਹਾਂ ਵਜਰਥ ਭੇ ਅਰਥ ਕੋ ਔਰ ਜੋਗ ਸੇ ਥਾਪ,
ਅਰਥਾਪੱਤਿ ਅਲੰਕ੍ਰਿਤੀ ਭਾਖਤ ਸੁ ਕਵਿ ਸਦਾਪ. [ਲਲਿਤਕੌਮੁਦੀ]

 www.sikhbookclub.com

(ਕ) ਪ੍ਰਤਯਕ ਦਾ ਜਿਸ ਥਾਂ ਅਭਾਵ ਹੋਵੇ,* ਇਹ "ਅਨੁਪਲਬਧਿ" ਹੈ. ਉਦਾਹਰਣ—

(੧) ਨਾਰਾਇਣ ਨਿੰਦਸ ਕਾਇ ਭੂਲੀ ਗਾਵਾਰੀ,
ਦੁਕ੍ਰਿਤ ਸੁਕ੍ਰਿਤ ਥਾਰੋ ਕਰਮ ਰੀ.
ਪੂਰਬਲੋ ਕ੍ਰਿਤ ਕਰਮ ਨ ਮਿਟੈ ਰੀ ਘਰ ਗੇਹਣਿ,
ਤਾਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ.

[ਧਨਾਸਰੀ, ਤ੍ਰਿਲੋਚਨ]

(੨) ਸਾਤੋ ਅਕਾਸ ਸਾਤੋ ਪਤਾਰ,
ਬਿਥਰਯੋ ਅਦ੍ਰਿਸਟ ਜਿਹ ਕਰਮ ਜਾਰ. [ਅਕਾਲ ਉਸਤਤਿ]

(ਖ) ਜਿਸ ਥਾਂ ਕਿਸੇ ਗੱਲ ਦਾ ਹੋਣਾ ਮੁਮਕਿਨ ਠਹਿਰਾਯਾ ਜਾਵੇ, ਇਹ "ਸੰਭਵ" ਪ੍ਰਮਾਣ ਹੈ.† ਉਦਾਹਰਣ—

ਸ਼ਾਮਿਲ ਹੋ ਪੀਰ ਮੇ ਸ਼ਰੀਰ ਮੇ ਨ ਭੇਦ ਰਾਖੈ,
ਅੰਤਰ ਕਪਾਟ ਕੋ ਉਘਾਰੈ ਤੋ ਉਘਰ ਜਾਯ,
ਐਸੋ ਠਾਟ ਠਾਨੈ ਜੋ ਬਿਨਾ ਹੂ ਜੰਤ੍ਰ ਮੰਤ੍ਰ ਕਰੈ
ਸਾਂਪ ਕੇ ਜਹਿਰ ਕੋ ਉਤਾਰੈ ਤੋ ਉਤਰ ਜਾਯ,
ਠਾਕੁਰ ਕਹਿਤ ਕਛੂ ਕਠਿਨ ਨ ਜਾਨੋ ਯਹ
ਹਿੰਮਤ ਕੀਯੇ ਤੇ ਕਹੋ ਕਹਾਂ ਨ ਸੁਧਰ ਜਾਯ,
ਚਾਰ ਜਨੇ ਚਾਰ ਹੂ ਦਿਸ਼ਾ ਤੇ ਚਾਰ ਕੋਨੇ ਗਹਿ
ਮੇਰ ਕੋ ਹਲਾਯ ਕੈ ਉਖਾਰੈਂ ਤੋ ਉਖਰ ਜਾਯ.

[ਠਾਕੁਰ ਕਵਿ]

---

* ਜਾਤ ਪਰੈ ਨਹਿ ਵਸ੍ਤੁ ਕਛੁ ਅਨੁਪਲਬਧਿ ਹੈ ਸੋਯ. [ਲਲਿਤ ਕੌਮੁਦੀ]

† ਜਹਿਂ ਸੰਭਵ ਹ੍ਵੈ ਵਸ੍ਤੁ ਕੋ, ਸੰਭਵ ਨਾਮ ਸੁਹੋਯ. [ਲਲਿਤ ਕੌਮੁਦੀ]


www.sikhbookclub.com

(ਗ) ਜਿਸ ਕਥਨ ਦੇ ਵਕਤਾ ਦਾ ਪਤਾ ਨਹੀਂ, ਪਰ ਪਰੰਪਰਾ ਗੱਲ ਚਲੀ ਆਉਂਦੀ ਹੈ, ਏਹ "ਐਤਿਹਜ" ਪ੍ਰਮਾਣ ਹੈ.* ਉਦਾਹਰਣ—

(੧) ਭਗਤ ਹੇਤ ਮਾਰਿਓ ਹਰਨਾਖਸ
ਨਰਸਿੰਘ ਰੂਪ ਹੋਇ ਦੇਹ ਧਰਿਓ,
ਨਾਮਾ ਕਹੈ ਭਗਤਿ ਵਸਿ ਕੇਸਵ
ਅਜਹੂ ਬਲਿ ਕੇ ਦੁਆਰ ਖਰੋ. [ਮਾਰੂ, ਨਾਮਦੇਵ]

(੨) ਨ੍ਰਿਪ ਕੰਨਿਆ ਕੇ ਕਾਰਨੈ ਇਕ ਭਇਆ ਭੇਖਧਾਰੀ,
ਕਾਮਾਰਥੀ ਸੁਆਰਥੀ ਵਾਕੀ ਪੈਜ ਸਵਾਰੀ.
[ਬਿਲਾਵਲ, ਸਧਨਾ]

## ਪ੍ਰੌਢੋਕ੍ਤਿ (ਅਧਿਕ ਉਕ੍ਤਿ)

SIKHBOOKCLUB.COM

ਅਕਾਰਣ ਨੂੰ ਕਾਰਣ ਕਥਨ ਕਰਨਾ, "ਪ੍ਰੌਢੋਕ੍ਤਿ" ਅਲੰਕਾਰ ਹੈ.† ਉਦਾਹਰਣ—

(੧) ਝੂਠੇ ਕਉ ਨਾਹੀ ਪਤ ਨਾਉ,
ਕਬਹੂ ਨ ਸੂਚਾ ਕਾਲਾ ਕਾਉ. [ਬਿਲਾਵਲ ਥਿਤੀ ਮः ੧]

ਕਾਲਾ ਕਾਂਉ ਹੀ ਅਪਵਿਤ੍ਰਤਾ ਦਾ ਕਾਰਣ ਨਹੀਂ.

(੨) ਪੋਖਰ ਨੀਰ ਵਿਰੋਲੀਐ ਮਾਖਨ ਨਹੀ ਰੀਸੈ.
[ਗਉੜੀ ਅਃ ਮਃ੧]

ਜੇ ਖੂਹ ਦਾ ਪਾਣੀ ਰਿੜਕੀਏ ਤਦ ਭੀ ਮੱਖਣ

---

* ਪਰੰਪਰਾ ਕਹਨਾਵਤ ਜੋਈ,
ਤਿੰਹ ਏਤਿਹਜ ਕਹਿਤ ਸਬਕੋਈ. [ਗਰਬਰੀਜਨੀ]

† ਜਹਿਂ ਉਤਕਰਸ਼ ਅਹੇਤੁ ਕੋ ਵਰਣਤ ਹੈਂ ਕਰ ਹੇਤੁ.
ਪ੍ਰੌਢੋਕ੍ਤੀ ਤਾਂ ਸੌਂ ਕਹਿਤ ਭੂਸ਼ਣ ਕਵਿਕੁਲ ਕੇਤੁ. [ਸ਼ਿਵਰਾਜ ਭੂਸ਼ਣ]

ਨਹੀਂ ਨਿਕਲੇ ਗਾ.

(੩) ਸਾਧੁਨ ਕੇ ਉੱਜਲ ਰਿਦਯ ਜਯੋਂ ਹਿਮ ਹਿਮਵਤ ਸ੍ਵੇਤ.

ਹਿਮਾਲੇ ਦੀ ਬਰਫ ਹੀ ਚਿੱਟੀ ਨਹੀਂ, ਕਿੰਤੂ ਹੋਰ ਬਰਫ ਭੀ ਸਫ਼ੇਦ ਹੀ ਹੁੰਦੀ ਹੈ.

(੪) ਕਾਰੇ ਪਾਹਨ ਸਾਰਖੇ ਦੁਰਜਨ ਚਿੱਤ ਕਠੋਰ.

[ਅਲੰਕਾਰ ਸਾਗਰ ਸੁਧਾ]

ਭੂਰਾ ਪੱਥਰ ਭੀ ਨਰਮ ਨਹੀਂ ਹੁੰਦਾ, ਇਸ ਵਾਸਤੇ ਕਾਲਾ ਪੱਥਰ ਕਠੋਰਤਾ ਲਈਂ ਅਕਾਰਣ ਹੈ.

ਭਾਸ਼ਾ ਸਮਕ }
ਭਾਸ਼ਾ ਚਿਤ੍ਰ } ਦੇਖੋ, ਚਿਤ੍ਰ ਅਲੰਕਾਰ ਦਾ ਅੰਗ (ਹ)

## ਭਾਵਿਕ

(ਸਮੇ ਦੀ ਹਾਲਤ ਪ੍ਰਗਟ ਕਰਨ ਵਾਲਾ)

ਬੀਤਚੁਕੇ ਅਰ ਆਉਣ ਵਾਲੇ ਸਮੇ ਦਾ ਵਰਤਮਾਨ ਕਾਲ ਵਿਖੇ ਵਰਣਨ, "ਭਾਵਿਕ" ਅਲੰਕਾਰ ਹੈ.* ਉਦਾਹਰਣ—

---

* ਭੂਤ ਭਵਿਸ਼ਯਤ ਕੀ ਜੋ ਬਾਤ,
ਵਰਤਮਾਨ ਮੇ ਕਹਿ ਵਿਖ੍ਯਾਤ,
ਤਹਿਂ ਭਾਵਕ ਭੂਸ਼ਣ ਹ੍ਵੈ ਜਾਯ,
ਐਸੇ ਕਹੈਂ ਗ੍ਰੰਥ ਸਮੁਦਾਯ. [ਗਰਬ ਗੰਜਨੀ]


www.sikhbookclub.com

(੧) ਆਦਿ ਸਚੁ, ਜੁਗਾਦਿ ਸਚੁ,
ਹੈਭੀ ਸਚੁ, ਨਾਨਕ ਹੋਸੀ ਭੀ ਸਚ. [ਜਪੁ]

(੨) ਗੁਣ ਏਹੋ ਹੋਰ ਨਾਹੀ ਕੋਇ,
ਨਾ ਕੋ ਹੋਆ ਨਾ ਕੋ ਹੋਇ. [ਆਸਾ ਮਃ ੧]

(੩) ਜਿਨ ਸਿਰ ਸੋਹਨ ਪਟੀਆ ਮਾਂਗੀ ਪਾਇ ਸੰਧੂਰ,
ਸੇ ਸਿਰ ਕਾਤੀ ਮੁੰਨੀਅਨ ਗਲ ਵਿਚ ਆਵੈ ਧੂੜਿ,
ਮਹਿਲਾ ਅੰਦਰ ਹੋਦੀਆ ਹੁਣ ਬਹਿਣ ਨ ਮਿਲਨ ਹਦੂਰਿ.
[ਆਸਾ ਅਃ ਮਃ ੧]

(੪) ਕਹਾਂ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰ,
ਇਕ ਚਾਲੇ ਇਕ ਚਾਲਸਹਿ ਸਭ ਅਪਨੀ ਵਾਰ.
[ਬਿਲਾਵਲ ਮਃ੫]

(੫) ਪ੍ਰਭੁ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਿਗੇ,
ਹਉ ਤੁਮਰੀ ਕਰਉ ਨਿਤ ਆਸ ਪ੍ਰਭੁ! ਮੋਹਿ ਕਬ ਗਲਿ ਲਾਵਹਿਗੇ?
ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ,
ਸੁਤੁ ਖਿਨ ਖਿਨ ਭੂਲਿ ਬਿਗਾਰਿ ਜਗਤਪਿਤ ਭਾਵਹਿਗੇ,
ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਿਗੇ,
ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਿਗੇ,
ਜੋ ਹਰਿ ਭਾਵਹਿ ਭਗਤਿ ਤਿਨਾ ਹਰਿ ਭਾਵਹਿਗੇ,
ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਿਗੇ,
ਹਰਿ ਆਪੇ ਹੋਇ ਕ੍ਰਿਪਾਲ ਆਪਿ ਲਿਵ ਲਾਵਹਿਗੇ,
ਜਨ ਨਾਨਕ ਸਰਨਿ ਦੁਆਰਿ ਹਰਿ ਲਾਜੁ ਰਖਾਵਹਿਗੇ.
[ਕਲਿਆਨ ਮਃ ੪]

(੬) ਇਕ ਦਿਨ ਸੋਵਨ ਹੋਇਗੋ ਲਾਂਬੇ ਗੋਡ ਪਸਾਰ.
[ਸਲੋਕ ਕਬੀਰ]

(੭) ਪਾਪੀ ਕਰਮ ਕਮਾਵਦੇ ਕਰਦੇ ਹਾਇ ਹਾਇ,

 www.sikhbookclub.com

ਨਾਨਕ ਜਿਉ ਮਥਨ ਮਧਾਣੀਆ ਤਿਉ ਮਥੈ ਧਰਮਰਾਇ.

[ਸਲੋਕ ਵਾਰਾ ਤੇ ਵਧੀਕ ਮਃ ੫]

(੮) ਨਾਮ ਧਿਆਇਨ ਸਾਜਨਾ ਜਨਮਪਦਾਰਥ ਜੀਤ,
ਨਾਨਕ ਧਰਮ ਐਸੇ ਚਵਹਿ ਕੀਤੋ ਭਵਨ ਪੁਨੀਤ.

[ਸ: ਵਾਰਾ ਤੇ ਵਧੀਕ ਮ: ੫]

(੯) ਜਹਿ ਤਹਿ ਕਰਨ ਲਗੇ ਸਭ ਪਾਪਨ,
ਧਰਮ ਕਰਮ ਤਜਕਰ ਹਰਿਜਾਪਨ,
ਪਾਹਨ ਕਉ ਸੁ ਕਰਤ ਸਭ ਬੰਦਨ,
ਡਾਰਤ ਧੂਪ ਦੀਪ ਸਿਰ ਚੰਦਨ. [ਦਸਮਗ੍ਰੰਥ, ਕਲਕੀ]

(੧੦) ਜਿਤੇ ਰਾਮਸੇ ਕ੍ਰਿਸ਼ਨ ਹ੍ਵੈ ਵਿਸ਼ਨ ਆਏ,
ਤਿਤਜੌ ਕਾਲ ਖਾਪਾ ਨ, ਤੇ ਕਾਲ ਘਾਏ,
ਜਿਤੇ ਔਲਿਯਾ ਅੰਬਿਯਾ ਗੌਸ ਹ੍ਵੈਹੈਂ,
ਸਭੈ ਕਾਲ ਕੇ ਅੰਤ ਦਾੜ੍ਹਾ ਤਲੇ ਹੈਂ. [ਵਿਚਿਤ੍ਰ ਨਾਟਕ]

(੧੧) ਬੀਤੇ ਹੈਂ ਨ ਹੋਂਹ ਪੰਥ ਬਹੁਤ ਟਹਿਲ ਸਿੰਘ
ਸ੍ਰੀ ਗੁਬਿੰਦ ਸਿੰਘ ਸਿੰਘਪੰਥ ਸੇ ਨ ਜਾਨਿਯੇ.

[ਅਲੰਕਾਰ ਸਾਗਰ ਸੁਧਾ]

## ਭ੍ਰਮ ਦੇਖੋ, ਭ੍ਰਾਂਤਿ.

## ਭ੍ਰਾਂਤਾਪਨ੍ਹੁਤਿ ਦੇਖੋ, ਅਪਨ੍ਹੁਤਿ (ਹ)

## ਭ੍ਰਾਂਤਿ (ਭੁਲੇਖਾ)

ਕਿਸੇ ਵਸਤੂ ਦੇ ਤੁੱਲ ਦੂਜੀ ਵਸਤੂ ਨੂੰ ਵੇਖਕੇ ਉਸ ਦਾ ਰੂਪ ਹੀ ਮੰਨ ਲੈਣਾ "ਭ੍ਰਾਂਤਿ"



www.sikhbookclub.com

ਅਲੰਕਾਰ ਹੈ.* ਇਸ ਦਾ ਨਾਮ "ਭ੍ਰਮ" ਭੀ ਹੈ.

ਉਦਾਹਰਣ—

(੧) ਮ੍ਰਿਗਤ੍ਰਿਸਨਾ ਜਿਉ ਝੂਠੋ ਇਹੁ ਜਗ
ਦੇਖ ਤਾਸ ਉਠ ਧਾਵੈ. [ਗਉੜੀ ਮਃ ੯]

(੨) ਨਰਪਤਿ ਏਕ ਸਿੰਘਾਸਨ ਸੋਇਆ
ਸੁਪਨੇ ਭਇਆ ਭਿਖਾਰੀ,
ਅਛਤ ਰਾਜ ਬਿਛੁਰਤ ਦੁਖ ਪਾਇਆ
ਸੋ ਗਤਿ ਭਈ ਹਮਾਰੀ. [ਸੋਰਠ, ਰਵਦਾਸ]

(੩) ਜੈਸੇ ਚਕਈ ਮੁਦਿਤ ਪੇਖ ਪ੍ਰਤਿਬਿੰਬ ਨਿਸਿ
ਸਿੰਘ ਪ੍ਰਤਿਬਿੰਬ ਦੇਖ ਕੂਪ ਮੇ ਪਰਤ ਹੈ,
ਜੈਸੇ ਕਾਂਚ ਮੰਦਿਰ ਮੇ ਮਾਨਸ ਅਨੰਦ ਮਈ
ਸ੍ਵਾਨ ਪੇਖ ਆਪਾਆਪ ਭੂਸਕੈ‡ ਮਰਤ ਹੈ.
[ਭਾਈ ਗੁਰੁਦਾਸ ਜੀ]

(੪) ਬਾਜੀਗਰ ਜੈਸੀ ਬਾਜੀ ਮਾਯਾ ਕੀ ਕਨਾਤ ਸਾਜੀ
ਪਾਜੀ ਕੋ ਅਪਾਜੀ ਲਖ† ਤਾਂਸੋਂ ਵਿਰਮਾਯੋ ਹੈ,
ਸੁਪਨੇ ਪ੍ਦਾਰਥ ਸੁਆਰਥ ਮੇ ਰਚ੍ਯੋ ਸੰਚੈ
ਸੰਚਿ ਸੰਚਿ ਜਾਗੇ ਤੇ ਬਹੁਰ ਪਛਤਾਯੋ ਹੈ,
ਸੁਕਤਾ ਰਜਤ ਮ੍ਰਿਗਤ੍ਰਿਸਨਾ ਮੇ ਨੀਰ ਜੈਸੇ
ਰੱਜੁ ਮੇ ਸਰਪ ਆਦਿ ਅੰਤ ਹੂ ਨ ਪਾਯੋ ਹੈ,
ਕੂੜ ਹੈ ਰੇ ਕੂੜ, ਮਨ ਮੂੜ ਲਗ ਨਾਮ ਰੂੜ,
ਸਾਚੇ ਕੋ ਬਨਾਯੋ ਤਾਂਤੇ ਸਾਚੋ ਸੋ ਸੁਹਾਯੋ ਹੈ. [ਨਾਨਕ ਪ੍ਰਕਾਸ਼]

---

* ਆਨ ਬਾਤ ਕੋ ਆਨ ਮੇ ਹੋਤ ਜਹਾਂ ਭ੍ਰਮ ਆਯ,
ਤਾਂ ਸੋਂ ਭ੍ਰਮ ਸਭ ਕਹਿਤ ਹੈਂ ਭੂਸ਼ਣ ਸੁਕਵਿ ਬਨਾਯ. [ਸ਼ਿਵਰਾਜ ਭੂਸ਼ਣ]

‡ ਭੌਂਕਕੇ.   † ਪਾਜੀ (ਮੁਲੰਮੇ) ਨੂੰ ਅਸਲ ਜਾਣਕੇ.


www.sikhbookclub.com

(ਅ) ਭਯ, ਕ੍ਰੋਧ ਅਥਵਾ ਆਨੰਦ ਕਰਕੇ ਚਿੱਤ ਦਾ ਐਸਾ ਭ੍ਰਮ ਵਿੱਚ ਪੈਣਾ, ਜਿਸ ਤੋਂ ਯੋਗ ਅਯੋਗ ਦਾ ਧਯਾਨ ਜਾਂਦਾ ਰਹੇ, ਭ੍ਰਾਂਤਿ ਦਾ ਦੂਜਾ ਰੂਪ ਹੈ. ਇਸ ਨੂੰ "ਵਿਭ੍ਰਮ" ਭੀ ਆਖਦੇ ਹਨ. ਉਦਾਹਰਣ—

(੧) ਭਾਈਆਂ ਮਾਰਨ ਭਾਈ ਦੁਰਗਾ ਜਾਣਕੈ.

[ਦਸਮਗ੍ਰੰਥ, ਚੰਡੀਦੀਵਾਰ]

(੨) ਸ਼੍ਰੋਨਨ ਮੇ ਸੁਨ ਬਾਜਨ ਕੀ ਧੁਨਿ
ਵਿਭ੍ਰਮ ਹੋਤ ਭਯੋ ਮਨ ਨਾਰੀ,
ਹਾਰ ਲਪੇਟ ਲਯੋ ਕਟਿ ਕੋ ਤਟ
ਕਿੰਕਨਿ ਲੈ ਗਰ ਬੀਚ ਸੁਧਾਰੀ,
ਨੂਪਰ ਹਾਥਨ ਮੇ ਪਹੁੰਚੀ ਪਗ
ਅੰਚਰ ਅੰਗਿਨ ਥਾਨ ਸਵਾਰੀ,
ਅੰਜਨ ਅੰਜ ਕਪੋਲਨ ਪੈ ਚਖ
ਜਾਵਕ‡ ਡਾਰ ਨ ਧੀਰ ਵਿਚਾਰੀ. §[ਨਾਨਕ ਪ੍ਰਕਾਸ਼]

## ਮਾਲਾ ਦੀਪਕ ਦੇਖੋ, ਦੀਪਕ (ੲ)

## ਮਾਲੋਪਮਾ ਦੇਖੋ, ਉਪਮਾ (ੲ)

## ਮਿਥਯਾ ਧਯਵਸਿਤਿ (ਝੂਠੀ–ਪ੍ਰਤੀਤਿ)

ਝੂਠੀ ਬਾਤ ਵਾਸਤੇ ਝੂਠਾ ਹੀ ਪ੍ਰਮਾਣ ਦੇਕੇ ਬਾਤ ਸਮਰਥ ਨ ਕਰਣੀ, "ਮਿਥਯਾ ਧਯਵਸਿਤਿ"

---

‡ ਮਹਿੰਦੀ. § ਸ੍ਰੀ ਗੁਰੂ ਨਾਨਕ ਦੇਵ ਦੀ ਸ਼ਾਦੀ ਸਮੇ ਦੀ ਕਥਾ ਹੈ.

SIKHBOOKCLUB.COM

 www.sikhbookclub.com

ਅਲੰਕਾਰ ਹੈ.‡ ਉਦਾਹਰਣ—

(੧) ਢੀਲ ਰਬਾਬੀ ਬਲਦ ਪਖਾਵਜ ਕਊਆ ਤਾਲ ਬਜਾਵੈ,
ਪਹਿਰ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ,
ਬੈਠ ਸਿੰਘ ਘਰ ਪਾਨ ਲਗਾਵੈ ਘੀਸ ਗਲਉਰੇ ਲਿਆਵੈ,
ਘਰਿ ਘਰਿ ਮੁਸਰੀ ਮੰਗਲ ਗਾਵਹਿ ਕਛੂਆ ਸੰਖ ਬਜਾਵੈ,
ਕਹਿਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤ ਖਾਇਆ,
ਕਛੂਆ ਕਹੈ ਅੰਗਾਰ ਭਿ ਲੋਰਉ ਲੂਕੀ ਸਬਦ ਸੁਨਾਇਆ
[ਆਸਾ, ਕਬੀਰ]

(੨) ਉੱਤਰ ਸ਼੍ਰੀ ਗੁਰੂ ਸੁਨਤ ਅਲਾਯਾ,
ਨਿਸ਼ਚੈ ਜਾਨਹੁ ਝੂਠੀ ਮਾਯਾ,
ਤੈਸੇ ਝੂਠੇ ਤਿਹ ਬਿਵਹਾਰਾ,
ਲਖਹੁ ਸੱਤ ਜਿਮ ਦਾਮ ਬਿਆਰਾ,†
ਸੁਪਨ ਬਿਖੈ ਜਿਉ ਸਰਿਤਾ ਬਾਰਾ,
ਰਹਿਤ ਨਾਉ ਚਢ ਉਤਰਜੋ ਪਾਰਾ,
ਸੁਪਨ ਟਕਾ ਦੇ ਸੋ ਲੰਘ ਜਾਈ,
ਇਸੀ ਰੀਤਿ ਤਿੰਹ ਲੇਹੁ ਲਖਾਈ. [ਨਾਨਕ ਪ੍ਰਕਾਸ਼]

(੩) ਸਸੇ ਸਿੰਗ ਕੇ ਨਾਦ ਸੇ ਮੰਤ੍ਰ ਨਿਰਛਰ ਗਾਇ,
ਸ੍ਵਾਰਥਿ ਨਰ ਕੋ ਮਨ ਤਬੈ ਅਪਨੇ ਕਰਮੇ ਆਇ.

**ਸ੍ਵਾਰਥੀ ਦਾ ਮਨ ਵਸ਼ਿ ਕਰਣਾ ਮਿਥ੍ਯਾ ਗੱਲ ਹੈ, ਉਸ ਵਾਸਤੇ ਮਿਥ੍ਯਾ ਯਤਨ ਦੱਸਿਆ ਹੈ.**

(੪) ਰਵਿ ਰਸਮੇਂ ਲੈ ਗਗਨ ਮੇ ਸੁੰਦਰ ਮੰਦਿਰ ਛਾਇ,

---

‡ ਝੂਠ ਅਰਥ ਕੀ ਸਿੱਧਿ ਕੋ ਝੂਠੇ ਵਰਣਨ ਆਨ,
ਮਿਥ੍ਯਾਧ੍ਯਵਸਿਤਿ ਕਹਿਤ ਹੈਂ ਭੂਸ਼ਣ ਸੁਕਵਿ ਸੁਜਾਨ.
[ਸ਼ਿਵਰਾਜ ਭੂਸ਼ਣ]

† ਵਜਾਲ. ਸਰਪ.

 www.sikhbookclub.com

ਬਚਯੋ ਚਹੈਂ ਜੇ ਕਾਲ ਤੇ ਰਾਖਹੁ ਦੇਹ ਦੁਰਾਇ.

[ਅਲੰਕਾਰ ਸਾਗਰ ਸੁਧਾ]

## ਮਿਲਿਤ } ਮੀਲਿਤ } (ਮਿਲਵਾਂ)

ਤੁਲਯ ਗੁਣ ਵਾਲੀ ਵਸਤੁ ਨਾਲ ਮਿਲਕੇ ਪਦਾਰਥ ਦਾ ਐਸਾ ਅਭੇਦ ਹੋਣਾ ਕਿ ਭਿੰਨ ਪ੍ਰਤੀਤ ਨਾ ਹੋਵੇ, ਐਸੀ ਉਕਤਿ "ਮੀਲਿਤ" ਅਲੰਕਾਰ ਹੈ.* ਉਦਾਹਰਣ—

(੧) ਨਦੀਆਂ ਅਤੈ ਵਾਹ,ਪਵਹਿ ਸਮੁੰਦ ਨ ਜਾਣੀਅਹਿ. [ਜਪੁ]

(੨) ਜਿਉ ਜਲ ਮਹਿ ਜਲ ਆਇ ਖਟਾਨਾ,
ਤਿਉ ਜੋਤੀ ਸੰਗਿ ਜੋਤਿ ਸਮਾਨਾ. [ਸੁਖਮਨੀ]

(੩) ਨਾਨਕ ਗੁਰੁ ਖੋਏ ਭ੍ਰਮ ਭੰਗਾ,
ਹਮ ਓਇ ਮਿਲ ਹੋਏ ਇਕਰੰਗਾ. [ਆਸਾ ਮਃ ੫]

(੪) ਬ੍ਰਹਮੈ ਬ੍ਰਹਮ ਮਿਲਿਆ ਕੋਇ ਨ
ਸਾਕੈ ਭਿੰਨਕਰ ਬਲਰਾਮ ਜੀਉ. [ਸੂਹੀ ਛੰਤ ਮਃ੫]

## ਮੁਦ੍ਰਾ (ਪਹਿਚਾਨ – ਚਿੰਨ੍ਹ)

ਪ੍ਰਕਰਣ ਅਨੁਸਾਰ ਕਿਸੇ ਪ੍ਰਸੰਗ ਨੂੰ ਕਹਿੰਦੇ ਹੋਏ ਕਿਸੇ ਪਦ ਦ੍ਵਾਰਾ ਜੇ ਹੋਰ ਅਰਥ ਭੀ ਬੋਧਨ ਕਰੀਯੇ, ਤਦ "ਮੁਦ੍ਰਾ" ਅਲੰਕਾਰ

---

* ਦੋਇ ਵਸ੍ਤੁ ਮਿਲ ਭੇਦ ਨ ਫੁਰੈ,
ਮੀਲਿਤ ਅੱਲੰਕਾਰ ਉੱਚਰੈ. [ਗਰਬ ਗੰਜਨੀ]


www.sikhbookclub.com

ਹੁੰਦਾ ਹੈ.† ਉਦਾਹਰਣ—

ਜਿਸ ਨੇ ਜਾਨੀ ਚਿੱਤ ਮੇ ਹੌਮੈ ਦੁਖਦ ਮਹਾਨ,
ਰਹਿਤਾ ਹੈ ਸੁਖ ਸੇਂ ਸਦਾ ਸੋ "ਨਰ" ਨਿਸ਼ਚੈ ਜਾਨ.

ਇਸ ਦੋਹੇ ਵਿੱਚ ਸਾਧਾਰਣ ਪ੍ਰਕਰਣ ਤੋਂ ਛੁੱਟ, "ਨਰ" ਪਦ ਨਾਲ ਇਹ ਭੀ ਜਣਾਯਾ ਕਿ ਇਹ ਨਰ ਦੋਹਾ ਹੈ. ਜਿਸ ਵਿੱਚ ੧੫ ਗੁਰੁ ਅਤੇ ੧੮ ਲਘੁ ਹੋਣ, ਉਹ "ਨਰ" ਦੋਹਾ ਹੁੰਦਾ ਹੈ.

(ਅ) ਕਿਸੇ ਵਰਣਨੀਯ ਵਸਤੁ ਦਾ ਕੇਵਲ ਨਿਯਮ ਅਥਵਾ ਚਿੰਨ੍ਹ ਨਾਲ ਬੋਧ ਕਰਾਉਣਾ, ਮੁਦ੍ਰਾ ਦਾ ਦੂਜਾ ਰੂਪ ਹੈ. ਉਦਾਹਰਣ—

(੧) ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ.
[ਵਾਰ ਮਾਝ ਮ: ੧]

(੨) ਨੀਲੇ ਘੋੜੇ ਪਰ ਚਢ੍ਯੋ ਸ੍ਵੇਤ ਹਾਥ ਪਰ ਬਾਜ,
ਕਲਗੀ ਲਹਰੈ ਸੀਸ ਪੈ ਕਰੈ ਹਮਾਰੇ ਕਾਜ.

ਇਸਥਾਂ ਨਿਯਮ ਦ੍ਵਾਰਾ ਮੁਸਲਮਾਨ ਅਤੇ ਹਿੰਦੂ ਦਾ, ਅਰੁ ਚਿੰਨ੍ਹਾਂ ਦ੍ਵਾਰਾ ਸ਼੍ਰੀ ਗੁਰੁ ਗੋਬਿੰਦ ਸਿੰਘ ਜੀ ਦਾ ਬੋਧ ਹੋਯਾ.

(ੲ) ਕੇਵਲ ਕ੍ਰਿਯਾ ਦੱਸ ਕੇ ਕਰਤਾ ਦਾ ਬੋਧ ਕਰਾਉਣਾ "ਮੁਦ੍ਰਾ" ਦਾ ਤੀਜਾ ਰੂਪ ਹੈ. ਉਦਾਹਰਣ—

† ਮੁਦ੍ਰਾ ਪ੍ਰਸ੍ਤੁਤ ਪਦ ਵਿਖੈ ਔਰੈ ਅਰਥ ਪ੍ਰਕਾਸ਼. [ਕਾਵ੍ਯ ਪ੍ਰਭਾਕਰ]

 www.sikhbookclub.com

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ,
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ. [ਜਪੁ]

ਇਸ ਥਾਂ ਸੰਸਾਰਰਚਨਾ ਪਾਲਨ ਅਤੇ ਲਯ ਕਰਣ ਦੀ ਕ੍ਰਿਯਾ ਦੱਸਕੇ ਰਜ ਸਤ ਤਮ ਅਥਵਾ ਬ੍ਰਹਮਾ ਵਿਸਨੁ ਅਤੇ ਸ਼ਿਵ ਦਾ ਬੋਧ ਕਰਾਯਾ.

ਯਥਾਸੰਖ੍ਯ
ਯਥਾਕ੍ਰਮ
(ਉਸੇ ਕ੍ਰਮ ਨਾਲ - ਸਿਲਸਿਲੇ ਵਾਰ)

ਸੰਬੰਧਿਤ ਪਦਾਰਥਾਂ ਦਾ ਕ੍ਰਮ (ਸਿਲਸਿਲਾ) ਪੂਰਬ ਕਹੇ ਪਦਾਂ ਦੇ ਕ੍ਰਮ ਅਨੁਸਾਰ ਜਿਸ ਥਾਂ ਵਰਣਨ ਕਰੀਯੇ, ਇਹ "ਯਥਾਸੰਖ੍ਯ" ਅਲੰਕਾਰ ਹੈ. ਇਸ ਦਾ ਨਾਮ "ਪ੍ਰਸੰਖ੍ਯਾ" ਅਤੇ "ਯਥਾਕ੍ਰਮ" ਭੀ ਹੈ.* ਉਦਾਹਰਣ—

(੧) ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ.
[ਜਪੁ]

ਇਸ ਤੁਕ ਵਿੱਚ ਈਸਰ (ਸ਼ਿਵ), ਗੋਰਖ (ਵਿਸਨੁ), ਅਤੇ ਬ੍ਰਹਮਾ ਦਾ ਨਾਮ ਆਯਾ, ਅੱਗੇ ਇਸੇ ਸਿਲਸਿਲੇ ਨਾਲ ਇਨ੍ਹਾਂ ਤਿਹਾਂ ਦੇਵਤਿਆਂ

---

* ਕ੍ਰਮ ਸੋਂ ਕਹਿ ਤਿਨ ਕੇ ਅਰਥ ਕ੍ਰਮ ਸੋਂ ਬਹੁਰ ਮਿਲਾਯ,
ਯਥਾਸੰਖ੍ਯ ਤਾਂ ਕੋ ਕਹੈਂ ਭੂਸਣ ਜੇ ਕਵਿਰਾਯ. [ਸ਼ਿਵਰਾਜ ਭੂਸਣ]


www.sikhbookclub.com

ਦੀ ਸ਼ਕਤੀਆਂ ਦਾ ਵਰਣਨ ਕੀਤਾ, ਅਰਥਾਤ ਪਾਰਵਤੀ, ਮਾ (ਲਛਮੀ) ਅਤੇ ਈ (ਸਰਸ੍ਵਤੀ).

(੨) ਪਰਤ੍ਰਿਯ ਦੀਰਘ ਸਮਾਨ ਲਘੁ ਯਾਵਦੇਕ,
ਜਨਨਿ ਭਗਨਿ ਸੁਤਾ ਰੂਪਕੈ ਨਿਹਾਰਿਯੇ.
[ਭਾਈ ਗੁਰੁਦਾਸ ਜੀ]

ਇਸ ਤੁਕ ਵਿੱਚ ਦੀਰਘ ਸਮਾਨ ਲਘੁ ਪਦਾਂ ਨਾਲ ਜਨਨਿ ਭਗਨਿ ਸੁਤਾ ਦਾ ਯਥਾਕ੍ਰਮ ਸੰਬੰਧ ਹੈ.

(ਅ) ਇੱਕ ਦੋ ਤਿੰਨ ਆਦਿਕ ਗਿਣਤੀ ਦਾ ਕ੍ਰਮ ਸਿਲਸਿਲੇ ਵਾਰ ਕਿਸੇ ਨੰਬਰ ਨੂੰ ਵਿੱਚ ਛੱਡੇ ਬਿਨਾ ਵਰਣਨ ਕਰਣਾ "ਯਥਾਸੰਖ੍ਯ" ਦਾ ਦੂਜਾ ਰੂਪ ਹੈ. ਉਦਾਹਰਣ—

ਪਹਿਲੈ ਪਿਆਰਿ ਲਗਾ ਥਣ ਦੁਧਿ,
ਦੂਜੈ ਮਾਇ ਬਾਪ ਕੀ ਸੁਧਿ,
ਤੀਜੈ ਭਯਾ ਭਾਭੀ ਬੇਬ,
ਚਉਥੈ ਪਿਆਰਿ ਉਪੰਨੀ ਖੇਡ,
ਪੰਜਵੈ ਖਾਣ ਪੀਅਣ ਕੀ ਧਾਤੁ,
ਛਿਵੈ ਕਾਮ ਨ ਪੁਛੈ ਜਾਤਿ,
ਸਤਵੈ ਸੰਜਿ ਕੀਆ ਘਰ ਵਾਸੁ,
ਅਠਵੈ ਕ੍ਰੋਧੁ ਹੋਆ ਤਨ ਨਾਸੁ,
ਨਾਵੈ ਧਉਲੇ ਉਭੇ ਸਾਹ,
ਦਸਵੈ ਦਧਾ ਹੋਆ ਸੁਆਹ. [ਵਾਰ ਮਾਝ, ਮਃ ੧]

SIKHBOOKCLUB.COM

 www.sikhbookclub.com

(ੲ) ਕਿਸੇ ਵਸਤੁ ਦਾ ਨਾਮ ਨਾ ਲੈਕੇ ਪ੍ਰਸਿੱਧ ਗਿਣਤੀ ਦ੍ਵਾਰਾ ਉਸ ਦਾ ਵਰਣਨ ਕਰਣਾ "ਯਥਾਸੰਖ੍ਯ" ਦਾ ਤੀਜਾ ਰੂਪ ਹੈ. ਉਦਾਹਰਣ—

(੧) ਤੀਹ ਕਰ ਰਾਖੇ ਪੰਜ ਕਰ ਸਾਥੀ
ਨਾਉ ਸੈਤਾਨ ਮਤਿ ਕਟ ਜਾਈ. [ਸ੍ਰੀ ਰਾਗ ਮ: ੧]

ਇਸ ਥਾਂ ਤੀਹ ਦੀ ਸੰਖ੍ਯਾ ਤੋਂ ਤੀਹ ਰੋਜ਼ੇ ਕਹੇ, ਅਤੇ ਪੰਜ ਸੰਖ੍ਯਾ ਤੋਂ ਪੰਜ ਨਮਾਜ਼ਾਂ.

(੨) ਚਾਰ ਪੁਕਾਰਹਿ ਨਾ ਤੂ ਮਾਨਹਿ,
ਖਟ ਭੀ ਏਕਾ ਬਾਤ ਬਖਾਨਹਿ,
ਦਸਅਸਟੀ ਮਿਲ ਏਕੋ ਕਹਿਆ,
ਤਾਂਭੀ ਜੋਗੀ ਭੇਦ ਨ ਲਹਿਆ. [ਰਾਮਕਲੀ ਮ: ੫]

ਇਸ ਸ਼ਬਦ ਵਿਖੇ ਚਾਰ ਸੰਖ੍ਯਾ ਪ੍ਰਸਿੱਧ ਚਾਰ ਵੇਦਾਂ ਦੀ ਹੈ, ਖਟ ਸ਼ਬਦ ਛੀ ਸ਼ਾਸਤ੍ਰਾਂ ਦਾ ਬੋਧਕ ਹੈ, ਅਤੇ ਅਠਾਰਾਂ ਗਿਣਤੀ ਨੇ ਅਠਾਰਾਂ ਪੁਰਾਣ ਜਣਾਏ.

ਯਮਕ ਇਹ ਸ਼ਬਦਾਲੰਕਾਰ ਹੈ.

ਇਸ ਦਾ ਲਕ੍ਸ਼ਣ ਹੈ ਕਿ ਇੱਕ ਸ਼ਬਦ ਅਨੇਕ ਵਾਰ ਆਵੇ, ਪਰ ਉਸ ਦਾ ਅਰਥ ਭਿੰਨ

SIKHBOOKCLUB.COM

ਹੋਵੇ.* ਉਦਾਹਰਣ—

(੧) ਤਿਥੈ ਹੋਰ ਨ ਕੋਈ ਹੋਰ. [ਜਪੁ]

ਇੱਕ ਹੋਰ ਸ਼ਬਦ ਦਾ ਅਰਥ ਰੁਕਾਵਟ ਹੈ.

(੨) ਭਾਂਤ ਭਾਂਤ ਬਨ ਬਨ ਅਵਗਾਹੇ. [ ਮਾਝ ਮ: ੫ ]

ਇੱਕ ਬਨ ਸ਼ਬਦ ਜੰਗਲ ਦਾ ਬੋਧਕ ਹੈ, ਦੂਜੇ ਦਾ ਅਰਥ ਜਲ (ਤੀਰਥ) ਹੈ.

(੩) ਸੋ ਜੀਵਤ ਜਿਹਿੰ ਜੀਵਤ ਜਪਿਆ. [ਬਾਵਨਅਖਰੀ ਮ:੫]

ਇਕ ਜੀਵਤ ਦਾ ਅਰਥ ਜੀਉਂਦਾ, ਅਤੇ ਦੂਜੇ ਦਾ ਚੈਤਨਜ ਰੂਪ ਪਰਮਾਤਮਾ ਹੈ.

(੪) ਗੁਰੁ ਅਮਰ ਅਮਰ ਵਰਤਾਇਓ. [ਸਵੈਯੇ ਮ: ੪ ਕੇ]

ਇਸ ਤੁਕ ਵਿੱਚ ਦੂਜਾ ਅਮਰ ਸ਼ਬਦ ਹੁਕਮ (ਆਗਯਾ) ਦਾ ਬੋਧਕ ਹੈ.

(੫) ਹਰਿ† ਸੋ ਮੁਖ ਹੈ ਹਰਤੀ ਦੁਖ ਹੈ
ਅਲਕੈਂ ਹਰਹਾਰ‡ ਪ੍ਰਭਾ ਹਰਨੀ ਹੈ,
ਲੋਚਨ ਹੈਂ ਹਰਿ§ ਸੇ ਸਰਸੇ ਹਰਿ** ਸੇ
ਭਰੁਟੇ ਹਰਿ+ ਸੀ ਬਰਨੀ ਹੈ,

---

* ਇਕ ਪਦ ਵਾਰ ਅਨੇਕ ਜਿ ਆਵੈ,
ਅਰਥਹਿ ਭਿੰਨ ਭਿੰਨ ਪ੍ਰਗਟਾਵੈ,
ਸੋ ਯਮਕਾਲੰਕਾਰ ਬਖਾਨੈ,
ਕਵਿ ਸੰਤੋਖ ਸਿੰਘ ਰੁਚੀ ਪ੍ਰਮਾਨੈ. [ਗਰਬ ਗੰਜਨੀ]

† ਚੰਦ੍ਰਮਾ. ‡ ਸਰਪ. § ਕਮਲ. ** ਧਨੁਖ.
+ ਬਾਣ. ਤੀਰ.


www.sikhbookclub.com

ਕੇਹਰਿ ਸੋ ਕਰਿਹਾਂ* ਚਲਬੋ ਹਰਿ†
ਪੈ‡ ਹਰਿ§ ਕੀ ਹਰਨੀ ਤਰਨੀ ਹੈ,
ਹੈ ਕਰ ਮੇ ਹਰਿ⸬ ਪੈ ਹਰਿ□ ਸੋ
ਹਰਿ△ ਰੂਪ ਕਿਯੇ ਹਰ⊥ ਕੀ ਧਰਨੀ ਹੈ.÷

[ਦਸਮਗ੍ਰੰਥ, ਚੰਡੀ ਚਰਿਤ੍ਰ ੧]

(੬) ਮੁੰਡ ਕੋ ਮੁੰਡ ਉਤਾਰ ਦਯੋ ਅਬ
ਚੰਡ ਕੋ ਹਾਥ ਲਗਾਵਤ ਚੰਡੀ?

## ਔਰ

(੭) ਚੰਡ ਸੰਭਾਰ ਤਬੈ ਬਲ ਧਾਰ
ਲਯੋ ਗਹਿ ਨਾਰ ਧਰਾ ਪਰ ਮਾਰਯੋ,
ਜਯੋਂ ਧੁਬੀਆ ਸਰਿਤਾ ਤਟ ਜਾਯਕੈ
ਲੈ ਪਟ ਕੋ ਪਟ ਸਾਥ ਪਛਾਰਯੋ.

[ਦਸਮਗ੍ਰੰਥ, ਚੰਡੀ ਚਰਿਤ੍ਰ ੧]

(੮) ਭਾਜਤ ਦੇਵ ਵਿਲੋਕਤ ਮੋਹਿ ਸੁ
ਤੂੰ ਲਰਕਾ ਲਰ ਕਾ ਫਲ ਪੈਹੈਂ ?

(੯) ਏਕਹਿ ਬਾਨ ਲਗੇ ਹਮਰੇ
ਉਡਮੰਡਲ ਮੇ ਅਬ ਹੀ ਉਡ ਜੈਹੋ.

## ਔਰ

(੧੦) ਸ਼੍ਰੀ ਹਰਿ ਕੇ ਸਰ ਭੂਪਤਿ ਕੇ
ਤਨ ਕੋ ਤਨਕੋ ਨਹਿ ਭੇਟਨ ਪਾਏ.

[ਦਸਮਗ੍ਰੰਥ, ਕ੍ਰਿਸਨਾਵਤਾਰ]

---

* ਕਮਰ. ਕਟਿ. † ਹਾਥੀ. ‡ ਪ੍ਰਭਾ. § ਸੂਰਯ.
⸬ ਖੜਗ. □ ਵਿਸਨੁ. △ ਕਾਮ. ⊥ ਸ਼ਿਵ.

÷ ਇਸ ਸਵੈਯੇ ਵਿਖੇ "ਹਰਿ ਸੋ ਮੁਖ ਹੈ" ਇਸ ਪਦ ਵਿੱਚ ਧਰਮ ਲੁਪਤਾ ਉਪਮਾ ਹੈ. ਹ ਅਤੇ ਰ ਬਾਰ ਬਾਰ ਆਉਣ ਕਰਕੇ ਅਨੁਪ੍ਰਾਸ ਹੈ. "ਹਰਿ" ਸ਼ਬਦ ਦੇ ਅਨੇਕ ਅਰਥ ਹੋਣ ਕਰਕੇਂ "ਯਮਕ" ਹੈ. ਇਸ ਰੀਤਿ ਨਾਲ ਉਭਯਾਲੰਕਾਰ ( ਸੰਸ੍ਰਿਸ੍ਰਿ ) ਹੈ.

 www.sikhbookclub.com

(੧੧) ਸਤਗੁਰੁ ਮਮ ਬੇਰੀ ਕਟੋ, ਨਿਜ ਬੇਰੀ ਪਰ ਚਾਰ,
ਇਹ ਬੇਰੀ ਹੁਇ ਭਵ ਸਫਲ,ਬਿਨ ਬੇਰੀ ਕਰ ਪਾਰ.
[ਨਾਨਕ ਪ੍ਰਕਾਸ਼]

ਇਸ ਦੋਹੇ ਵਿਚ ਬੇਰੀ ਸ਼ਬਦ ਦਾ ਅਰਥ ਬੇੜੀ (ਬੰਧਨ), ਨੌਕਾ (ਕਿਸ਼ਤੀ) ਵੇਲਾ ਅਤੇ ਦੇਰੀ ਹੈ.

## ਯੁਕ੍ਤਿ (ਦਲੀਲ – ਹਿਕਮਤ)

ਚਤੁਰਾਈ ਦੀ ਕ੍ਰਿਯਾ ਨਾਲ ਮਨ ਦਾ ਭਾਵ ਪ੍ਰਗਟ ਕੀਤਾ ਅਥਵਾ ਛੁਪਾਯਾ ਜਾਵੇ, ਇਹ "ਯੁਕ੍ਤਿ" ਅਲੰਕਾਰ ਦਾ ਰੂਪ ਹੈ.*

ਉਦਾਹਰਣ –

ਪੁਤ੍ਰ ਮਰਣ ਪੰਡਿਤ ਸੁਨਯੋ ਬਹੀ ਨੈਨ ਜਲਧਾਰ,
ਗੋਪਨ ਹਿਤ ਵੈਰਾਗ ਕੇ ਕਰੇ ਸ਼ਲੋਕ ਉਚਾਰ.

ਪੰਡਿਤ ਨੇ ਇਹ ਜਾਣ ਕੇ ਕਿ ਲੋਕ ਮੈਨੂੰ ਅਗਯਾਨੀ ਨਾ ਜਾਣਨ, ਵੈਰਾਗ ਪੂਰਿਤ ਸ਼ਲੋਕ ਪੜ੍ਹਨੇ ਸ਼ੁਰੂ ਕੀਤੇ, ਜਿਸ ਤੋਂ ਸਭ ਨੇ ਜਾਣਿਆ ਕਿ ਪੰਡਿਤ ਕੈਸਾ ਆਮਿਲ ਹੈ ਕਿ ਵੈਰਾਗ ਦੇ ਵਾਕ ਪੜ੍ਹਦੇ ਹੀ ਨੇਤ੍ਰਾਂ ਤੋਂ ਜਲਧਾਰਾ ਬਹਿਚਲੀ.

(ਅ) ਕਿਸੀ ਬਾਤ ਨੂੰ ਦਲੀਲ ਨਾਲ ਖੰਡਨ

---

* ਮਰਮ ਛਪਾਵੈ ਕਰ ਕ੍ਰਿਯਾ ਸੰਗ ਸੁਮਤਿ ਵਯਾਪਾਰ,
ਅਲੰਕਾਰ ਤਹਿਂ ਯੁਕ੍ਤਿ ਵਰ ਵਰਣਤ ਰਸ ਅਵਤਾਰ. [ਰਾਮਚੰਦ੍ਰ ਭੂਸ਼ਣ]

SIKHBOOKCLUB.COM

ਅਥਵਾ ਮੰਡਨ ਕਰਣਾ, "ਯੁਕ੍ਤਿ" ਦਾ ਦੂਜਾ ਰੂਪ ਹੈ. * ਉਦਾਹਰਣ —

(੧) ਜੌ ਤੂ ਬ੍ਰਾਹਮਣੁ ਬ੍ਰਾਹਮਣੀ ਜਾਇਆ,
ਤਉ ਆਨ ਬਾਟ ਕਾਹੇ ਨਹੀ ਆਇਆ ?
ਤੁਮ ਕਤ ਬ੍ਰਾਹਮਣ ਹਮ ਕਤ ਸੂਦ ?
ਹਮ ਕਤ ਲੋਹੂ ਤੁਮ ਕਤ ਦੂਧ ?

[ ਗਉੜੀ, ਕਬੀਰ ]

(੨) ਜੇਕਰਿ ਸੂਤਕ ਮੰਨੀਐ ਸਭਤੈ ਸੂਤਕੁ ਹੋਇ,
ਗੋਹੇ ਅਤੈ ਲਕੜੀ ਅੰਦਰ ਕੀੜਾ ਹੋਇ,
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ,
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁਕੋਇ,
ਸੂਤਕੁ ਕਿਉਕਰਿ ਰਖੀਐ ਸੂਤਕ ਪਵੈ ਰਸੋਇ,
ਨਾਨਕ ਸੂਤਕੁ ਏਵ ਨ ਉਤਰੈ ਗਿਆਨ ਉਤਾਰੈ ਧੋਇ.

[ ਵਾਰ ਆਸਾ ਮ: ੧ ]

(੩) ਨਗਨ ਫਿਰਤ ਜੌ ਪਾਈਐ ਜੋਗ,
ਬਨ ਕਾ ਮਿਰਗ ਮੁਕਤ ਸਭ ਹੋਗ.
ਮੂੰਡ ਮੂੰਡਾਏ ਜੌ ਸਿਧਿ ਪਾਈ,
ਮੁਕਤੀ ਭੇਡ ਨ ਗਈਆ ਕਾਈ.
ਬਿੰਦੁ ਰਾਖ ਜੌਉ ਤਰੀਐ ਭਾਈ,
ਖੁਸਰੇ ਕਿਉ ਨ ਪਰਮਗਤਿ ਪਾਈ ?

[ ਗਉੜੀ ਕਬੀਰ ਜੀ ]

(੪) ਮਿਲੈ ਨ ਤੀਰਥ ਨ੍ਹਾਤਿਆਂ ਡੱਡਾਂ ਜਲ ਵਾਸੀ,
ਵਾਲ ਵਧਾਇਐ ਪਾਈਐ ਵੜ ਜਟਾਂ ਪਲਾਸੀ,

---

* ਖੰਡਨ ਮੰਡਨ ਜਹਾਂ ਹੈ ਯੁਕ੍ਤਿ ਉਕ੍ਤਿ ਕੀ ਬਾਤ,
ਹਰਿ ਵ੍ਰਿਜੇਸ਼ ਭੂਸਣ ਤਹਾਂ ਯੁਕ੍ਤਿ ਅਹੈ ਵਿਖਯਾਤ.

 www.sikhbookclub.com

ਨੰਗੇ ਰਹਿਆਂ ਜੇ ਮਿਲੈ ਵਣ ਮਿਰਗ ਉਦਾਸੀ,
ਭਸਮ ਲਾਇ ਜੇ ਪਾਈਐ ਖਰ ਖੇਹ ਨਿਵਾਸੀ,
ਜੇ ਪਾਈਏ ਚੁਪ ਕੀਤਿਆਂ ਪਸੂਆਂ ਜੜ੍ਹ ਹਾਸੀ,
ਵਿਣ ਗੁਰੁ ਮੁਕਤਿ ਨ ਹੋਵਈ ਗੁਰੁ ਮਿਲੈ ਖਲਾਸੀ.

[ ਭਾਈ ਗੁਰੁਦਾਸ ਜੀ ]

(੫) ਮੰਤ੍ਰ ਜੰਤ੍ਰ ਅਰੁ ਤੰਤ੍ਰ ਸਿਧਿ ਜੌ ਇਨ ਮੇ ਕਛੁ ਹੋਯ,
ਹਜ਼ਰਤ ਹ੍ਵੈ ਆਪਹਿ ਰਹੈ ਮਾਂਗਤ ਫਿਰਤ ਨ ਕੋਯ.

[ ਦਸਮਗ੍ਰੰਥ, ਚਰਿਤ੍ਰ ]

## ਰਸਨੋਪਮਾ ਦੇਖੋ, ਉਪਮਾ (ਸ)

## ਰਤਨਾਵਲਿ (ਰਤਨਾਂ ਦੀ ਪੰਕ੍ਤਿ)

ਜਿਸ ਥਾਂ ਕਿਸੇ ਵਿਸ਼ੇਸ਼੍ਯ ਨੂੰ ਅਨੇਕ ਵਿਸ਼ੇ-ਸ਼ਣਾ ਨਾਲ ਵਰਣਨ ਕਰੀਏ, ਅਰ ਉਨ੍ਹਾਂ ਵਿਸ਼ੇਸ਼ਣਾਂ ਤੋਂ ਦੂਜਾ ਅਰਥ ਭੀ ਪ੍ਰਗਟ ਹੋਵੇ, ਤਦ "ਰਤਨਾਵਲਿ" ਅਲੰਕਾਰ ਹੁੰਦਾ ਹੈ.*

ਉਦਾਹਰਣ—

ਅਸਪਤਿ ਗਜਪਤਿ ਨਰਹ ਨਰਿੰਦ,
ਨਾਮੇ ਕੇ ਸੁਆਮੀ ਮੀਰ ਮੁਕੰਦ.

[ ਤਿਲੰਗ, ਨਾਮ ਦੇਵ ]

ਇਸ ਥਾਂ ਨਾਮ ਦੇਵ ਦਾ ਸ੍ਵਾਮੀ ਘੋੜੇ ਹਾਥੀ

---

* ਕ੍ਰਮ ਸੇ ਵਰਣਨ ਕੀਜਿਯੇ ਪ੍ਰਕ੍ਰਿਤ ਅਰਥ ਸੁਖ ਸਾਜ,
ਭੂਸ਼ਣ ਭਨ ਰਤਨਾਵਲੀ ਜੇ ਪ੍ਰਭਾਵ ਸਿਰਤਾਜ.

[ ਰਾਮਚੰਦ੍ਰ ਭੂਸ਼ਣ ]

 www.sikhbookclub.com

ਅਰ ਮਨੁੱਖਾਂ ਦਾ ਪਤੀ ਬਾਦਸ਼ਾਹ ਕਥਨ ਕੀਤਾ, ਪਰ ਇਨ੍ਹਾਂ ਵਿਸ਼ੇਸਣਾਂ ਤੋਂ ਸੂਰਯ ( ਅਸ਼੍ਵਪਤਿ ) ਇੰਦ੍ਰ ( ਗਜਪਤਿ ) ਕੁਬੇਰ ( ਨਰਪਤਿ ) ਅਰਥ ਭੀ ਨਿਕਲੇ – ਅਰਥਾਤ ਨਾਮ ਦੇਵ ਦਾ ਸ੍ਵਾਮੀ ਸੂਰਯ ਇੰਦ੍ਰ ਕੁਬੇਰ ਆਦਿਕ ਦਾ ਭੀ ਪਤੀ ਹੈ.

( ਅ ) ਅਨੇਕ ਰਤਨ ਰੂਪ ਗੁਣਾਂ ਦਾ ਇੱਕ ਵਿਸ਼ੇਸਜ ਵਿੱਚ ਇਕੱਠੇ ਹੋਣਾ, ਐਸਾ ਵਰਣਨ ਰਤਨਾਵਲਿ ਦਾ ਦੂਜਾ ਰੂਪ ਹੈ. ਉਦਾਹਰਣ–

ਕੀਜਿਯੇ ਪ੍ਰਤੀਤ ਮੇਰੀ ਬਾਤ ਪੈ ਪ੍ਰਬੀਨ ਪਜਾਰੇ,<br>
ਲੀਜਿਯੇ ਵਿਚਾਰ ਚੀਤ ਸਾਚ ਮੈਂ ਅਲਾਯੋ ਹੈ,<br>
ਧਾਵਾ ਲੈ ਖਗੇਸ਼ ਕੋ ਦਿਨੇਸ਼ ਕੋ ਪ੍ਰਤਾਪ ਲੀਨ<br>
ਜੋਰ ਲੈ ਜਮੇਸ਼ ਕੋ ਜਲੇਸ਼ ਗਜਾਨ ਪਾਯੋ ਹੈ,<br>
ਵੈਸ ਲੀਨੀ ਸ਼ੇਸ ਕੀ ਨਿਸ਼ੇਸ਼ ਜੂ ਕੀ ਸ਼ਾਂਤਿ ਲੀਨੀ<br>
ਚਾਤੁਰੀ ਗਨੇਸ਼ ਕੀ ਰਮੇਸ਼ ਰੂਪ ਨਾਯੋ ਹੈ,<br>
ਛੀਨ ਕੈ ਧਨੇਸ਼ ਕੇ ਖਜ਼ਾਨੇ ਔ ਸੁਰੇਸ਼ ਰਾਜ<br>
ਦੇਵਨ ਕੇ ਵੇਸ਼ ਨਾਥ ਪੰਥ ਏ ਸਜਾਯੋ ਹੈ.

[ ਸਿੱਖੀ ਪ੍ਰਭਾਕਰ ]

## ਰੂਪਕ

ਸ੍ਵਰੂਪ ਅਥਵਾ ਗੁਣ ਕਰਕੇ ਕਿਸੀ ਜੇਹਾ ਰੂਪ ਧਾਰਨ ਵਾਲਾ "ਰੂਪਕ" ਅਲੰਕਾਰ ਹੈ. ਅਰਥਾਤ ਬਿਨਾ ਨਿਸ਼ੇਧ ਦੇ ਉਪਮਾਨ ਅਤੇ



www.sikhbookclub.com

ਉਪਮੇਯ ਨੂੰ ਇੱਕ ਰੂਪ ਠਹਿਰਾਉਣਾ.† ਇਸ ਅਲੰਕਾਰ ਦੇ ਮੁੱਖ ਦੋ ਭੇਦ ਹੈਨ, ਇੱਕ ਤਦਰੂਪ, ਦੂਜਾ ਅਭੇਦ. ਤਦਰੂਪ ਦਾ ਅਰਥ ਹੈ ਤੇਹੋ ਜਿਹਾ ਰੂਪ, ਯਥਾ—ਕਮਲ ਜੇਹੇ ਨੇਤ੍ਰ, ਚੰਦ੍ਰਮਾ ਜੇਹਾ ਮੁਖ ਆਦਿ. ਅਭੇਦ ਦਾ ਅਰਥ ਹੈ ਅਭਿੰਨ, ਅਰਥਾਤ ਉਪਮੇਯ ਅਤੇ ਉਪਮਾਨ ਵਿੱਚ ਭੇਦ ਨਹੀਂ, ਯਥਾ – ਨੇਤ੍ਰ ਕਮਲ, ਚੰਦ੍ਰ-ਮੁਖ ਆਦਿ. ਇਸ ਵਿੱਚ ਜੇਹਾ ਤੇਹਾ ਆਦਿ ਪਦ ਨਹੀਂ ਵਰਤੀਦੇ, ਕਯੋਂਕਿ ਅਭੇਦ ਰੂਪਕ ਸਿੱਧ ਕਰਦਾ ਹੈ ਕਿ ਨੇਤ੍ਰ ਕਮਲ ਰੂਪ ਹੀ ਹਨ ਅਤੇ ਮੁਖ ਚੰਦ੍ਰਮਾ ਰੂਪ ਹੈ, ਮੁਖ ਤੋਂ ਭਿੰਨ ਚੰਦ੍ਰਮਾ ਨਹੀਂ, ਅਰੁ ਨੇਤ੍ਰਾਂ ਤੋਂ ਭਿੰਨ ਕਮਲ ਨਹੀਂ. ਤਦਰੂਪ ਦਾ ਉਦਾਹਰਣ—

ਗਗਨ ਮੈ ਥਾਲ, ਰਵਿ ਚੰਦ ਦੀਪਕ ਬਨੇ.

[ ਧਨਾਸਰੀ ਮ: ੧ ]

ਅਭੇਦ ਦਾ ਉਦਾਹਰਣ—

ਹਰਿ ਚਰਨ ਕਮਲ ਮਕਰੰਦ ਲੋਭਿਤ ਮਨੋ.

[ ਧਨਾਸਰੀ ਮ: ੧ ]

---

† ਉਪਮੇਯਹਿ ਉਪਮਾਨਹਿ ਜੋਊ । ਏਕ ਰੂਪ ਕਰ ਵਰਣੈ ਦੋਊ ।
ਤਿਹ ਕੋ ਰੂਪਕ ਕਰਹਿ ਉਚਾਰ । ਜੋਨ ਲਖੈਂ ਭੇਦਾਲੰਕਾਰ.

[ ਗਰਬ ਗੰਜਨੀ ]

 www.sikhbookclub.com

ਕਵੀਆਂ ਨੇ ਇਨ੍ਹਾਂ ਦੋ ਭੇਦਾਂ ਦੇ, ਅੱਗੇ ਤਿੰਨ ਭੇਦ ਹੋਰ ਕਲਪੇ ਹਨ, ਅਰਥਾਤ ਸਮ, ਅਧਿਕ ਅਤੇ ਨਯੂਨ.

(ੳ) ਉਪਮੇਯ ਅਤੇ ਉਪਮਾਨ ਨੂੰ ਤੁਲਯ ਕਹਿਣਾ "ਸਮ ਰੂਪਕ" ਹੈ. ਉਦਾਹਰਣ—

(੧) ਮੁੰਦਾ ਸੰਤੋਖ ਸਰਮ, ਪਤ ਝੋਲੀ,
ਧਿਆਨ ਕੀ ਕਰਹਿ ਬਿਭੂਤ,
ਖਿੰਥਾ ਕਾਲ ਕੁਆਰੀ ਕਾਇਆ,
ਜੁਗਤਿ ਡੰਡਾ ਪਰਤੀਤਿ. [ ਜਪੁ ]

(੨) ਜਤੁ ਪਹਾਰਾ ਧੀਰਜ ਸੁਨਿਆਰੁ,
ਅਹਿਰਣ ਮਤਿ ਵੇਦ* ਹਥਿਆਰੁ,
ਭਉ ਖਲਾਂ ਅਗਨਿ ਤਪਤਾਉ,
ਭਾਂਡਾ† ਭਾਉ ਅੰਮ੍ਰਿਤੁ ਤਿਤੁ ਢਾਲਿ,
ਘੜੀਐ ਸਬਦੁ ਸਚੀ ਟਕਸਾਲ. [ ਜਪੁ ]

(੩) ਪਵਣ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ,
ਦਿਵਸ ਰਾਤ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ. [ ਜਪੁ ]

(੪) ਕਾਂਤਿ ਕਲ‡ ਤਾਲ ਮੇ ਪ੍ਰਫੁੱਲਿਤ ਵਿਸਾਲ ਦਲ
ਮ੍ਰਿਦੁਲ ਮ੍ਰਿਦੁਲ ਤੁੱਲ ਲਾਲ ਲਾਲ ਮਾਨਿਯੇ,
ਰਾਜਤ ਮਰਾਲਰਾਜ ਸੰਤਨ ਸਮਾਜ ਪਾਸ
ਪਾਂਸੁ§ ਹੈ ਪਰਾਗ ਦਿਨ ਰੈਨ ਮੇ ਸੁਹਾਨਿਯੇ,
ਸਿਲੀਮੁਖ:: ਸਿੱਖ ਮਨ ਸੌਰਭ⸬ ਆਨੰਦ ਦੇਤ

---

* ਆਤਮ ਗਯਾਨ. † ਸੰਚਾ. ‡ ਮੰਦਰ.
§ ਰਜ. ਚਰਣ ਰਜ. :: ਭ੍ਰਮਰ. ⸬ ਸੁਗੰਧ.

 www.sikhbookclub.com

ਛੋਰਤ ਨ ਆਸਪਾਸ ਦਾਸ ਸੋ ਭ੍ਰਮਾਨਿਯੇ,
ਉਦਕ* ਕਰਮ ਛੁਇ ਸਕੈ ਨ ਭਰਮ ਮਲ
ਐਸੇ ਸ਼੍ਰੀ ਗੋਬਿੰਦ ਸਿੰਘ ਪਦਕੰਜ ਜਾਨਿਯੇ.
[ ਨਾਨਕ ਪ੍ਰਕਾਸ਼ ]

(੫) ਰਾਮ ਕੁੱਵਰ:: ਗਿਰਿਵਰ ਕੋ ਸਮਸਰ,
ਕਥਾ ਜੁ ਉਪਜੀ ਸਲਿਤਾ ਸੁਖਕਰ,
ਗੁਰੁ ਯਸ਼ ਉੱਜਲ ਜਲ ਭਰਪੂਰਾ,
ਪ੍ਰੇਮ ਪ੍ਰਵਾਹ ਵਿਮਲ ਬਹਿ ਰੂਰਾ,
ਭ੍ਰਮ ਵੇਮੁਖਤਾ ਦ੍ਵੈ ਦ੍ਰਿਭ ਕੂਲਾ,†
ਜਿਨ ਪਰ ਅਵਗੁਣ ਤਰੁ ਗਨ ਫੂਲਾ,
ਪਠਨ ਸੁਨਨ ਬਲ ਬੇਗ ਬਿਸਾਲਾ,
ਜਰ ਸਮੇਤ ਭਗਨਤ ਤਤਕਾਲਾ,
ਸਦਗੁਣ ਕਮਲ ਬ੍ਰਿੰਦ ਵਿਕਸਾਵਤ,
ਮਨ ਸੰਤਨ ਕੇ ਮਧੁਪਨ ਭਾਵਤ,
ਸਿੰਘ ਸਕਲ ਜਲਜੰਤੁ ਅਨਿੰਦਿਤ,
ਕਰਤ ਕੇਲ ਗੁਰੁ ਰਹਿਤ ਅਨੰਦਿਤ,
ਦਸ ਗੁਰੁ ਦਸਹੁ ਘਾਟ ਜਿਸ ਕੇਰੇ,
ਦੁਖੀ ਤ੍ਰਿਖਾਤੁਰ ਜਨ ਹੈ ਨੇਰੇ,
ਗੁਰੁਯਸ਼ ਜਲ ਤੇ ਸਭ ਸੁਖ ਪਾਵਹਿਂ,
ਵਿਸਯਨ ਤ੍ਰਿਖਾ ਤੁਰਤ ਬਿਨਸਾਵਹਿਂ,
ਅੰਤਕ‡ ਘਾਮ ਪੀਰ ਨਹਿ ਦੇਈ
ਨਿਤਪ੍ਰਤਿ ਨਿਕਟ ਹੋਇ ਜੋ ਸੇਈ.

---

* ਜਲ. :: ਭਾਈ ਗੁਰੁਬਖਸ਼ ਸਿੰਘ ਜੀ, ਜਿਨ੍ਹਾਂ ਨੇ ਦਸਾਂ ਸਤਿਗੁਰਾਂ ਦਾ ਇਤਿਹਾਸ ਖ਼ਾਲਸੇ ਨੂੰ ਸੁਣਾਯਾ.
† ਕਿਨਾਰੇ. ‡ ਯਮ.


www.sikhbookclub.com

## ਔਰ

(੬) ਰਾਮ ਕੁੱਵਰ ਪਰਬੀਨ ਜੁ ਮਾਲੀ,
ਕੀਰਤਿ ਗੁਰੁਨ ਸਕੇਲ ਵਿਸਾਲੀ,
ਗ੍ਰੰਥ ਬਨਾਵਨ ਬਾਗ ਲਗਾਯਹੁ,
ਤਰੁਵਰ ਗਨ ਅਧ੍ਯਾਯ ਸੁਹਾਯਹੁ,
ਛੰਦ ਅਨੇਕ ਪ੍ਰਕਾਰਨ ਸਾਖਾ,
ਤੁਕ ਬਹੁ ਪਤ੍ਰ ਸਘਨ ਸੁਭ ਭਾਖਾ,
ਗੁਣ ਗਣ ਤਿਨ ਮਹਿ ਸੁਮਨਸ§ ਫੂਲੇ,
ਅਰਥ ਸੁਫਲ ਯੁਤ ਭੂਖਨ ਝੂਲੇ,
ਸ਼ਾਂਤਿ ਰਸਾਦਿਕ ਰਸ ਜਿਨ ਮਾਂਹੀ,
ਕਸ੍ਰ ਘਾਮ ਹਤ ਛਾਯਾ ਤਾਂਹੀ,
ਪ੍ਰੇਮ ਵਾਰਿ ਤੇ ਸੇਚਨ ਕਰਤਾ,
ਫਿਰ ਨਹਿੰ ਹੋਯ ਮੋਹ ਪਸ਼ੁ ਹਰਤਾ,
ਅਸ ਉਪਬਨ† ਮੇ ਜੋ ਨਰ ਬਾਸੇ,
ਮੋਖ ਸੁਗੰਧ ਸਦਾ ਤਿਸ ਪਾਸੇ. [ਗੁਰਪ੍ਰਤਾਪ ਸੂਰਯ]

(੭) ਬੀਤ ਗਈ ਮਮਤਾ ਰਜਨੀ ਮਦ
ਮੋਹ ਮਹਾਂ ਤਮ ਪੁੰਜ ਜੁਦੈ ਭਯੇ,
ਕਾਮਰੁ ਕੋਹ ਉਲੂਕ ਦੁਰੇ ਸੁਚ
ਸੰਤ ਬਿਬੇਕ ਸਰੋਜ ਮੁਦੈ ਭਯੇ,
ਸ਼ੇਖਰ ਤਾਰਾ ਅਲੋਕ ਅਥੈਗਯੇ
ਪੁੰਨ ਕੇ ਪੰਥ ਪ੍ਰਕਾਸ਼ ਨੁਦੈ‡ ਭਯੇ,
ਸ਼੍ਰੀ ਹਰਿ ਰਾਯ ਗੁਰੂ ਜਬ ਤੈਂ
ਕਲਿ ਕਾਲ ਮੇ ਸੂਰਜ ਰੂਪ ਉਦੈ ਭਯੇ.
[ ਗੁਰੂ ਪੰਚਾਸ਼ਿਕਾ ]

§ ਫੂਲ. † ਬਾਗ. ‡ ਪ੍ਰਗਟ.

SIKHBOOKCLUB.COM

 www.sikhbookclub.com

(੮) ਸੋਵਵੰਸ਼ ਸਾਗਰ ਤੇਂ ਉਦਿਤ ਅਖੰਡ ਅਤਿ
ਕਰਤ ਪ੍ਰਕਾਸ਼ ਨਿਸਿ ਵਾਸਰ ਅਮੰਦ ਹੈ,
ਸਕਲ ਕਲਾਨ ਪਰਿਪੂਰਨ ਰਹਿਤ ਅੰਕ §
ਕੁਵਲੈ:: ਪ੍ਰਮੋਦਕ ਪ੍ਰਤੱਛ ਸੁਖ ਕੰਦ ਹੈ,
ਸ਼ੇਖਰ ਅਸ਼ੇਸ ਤਮਗੁਨ ਕੋ ਹਰਤ ਹਠ
ਕਰਤ ਪ੍ਰਦੋਸ* ਦੂਰ ਦਲ ਦੁਖ ਦੁੰਦ ਹੈ,
ਵੰਦਨੀਯ ਵਿਸ਼੍ਵ ਕੋ ਵਿਰਾਜਤ ਅਨੰਦ ਭਰਯੋ
ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਕੋ ਮੁਖ ਚੰਦ ਹੈ.

[ ਗੁਰੂ ਪੰਚਾਸ਼ਿਕਾ ]

**(ਅ) ਉਪਮੇਯ ਅਤੇ ਉਪਮਾਨ ਦੀ ਸਮਤਾ ਕਰਦੇ ਹੋਏ, ਇੱਕ ਦੀ ਵਿਸ਼ੇਸਤਾ ਪ੍ਰਗਟ ਕਰਨੀ "ਵਿਸ਼ੇਸ਼" ਰੂਪਕ ਹੈ. ਉਦਾਹਰਣ—**

(੧) ਐਸਾ ਹਰਿ ਧਨ ਸੰਚੀਐ, ਭਾਈ!
ਭਾਹਿ ਨ ਜਾਲੈ ਜਲ ਨਹਿ ਡੂਬੈ
ਸੰਗ ਛੋਡ ਕਰ ਕਤਹੁ ਨ ਜਾਈ.
ਤੋਟ ਨ ਆਵੈ ਨਿਖੁਟ ਨ ਜਾਇ,
ਖਾਇ ਖਰਚ ਮਨ ਰਹਿਆ ਅਘਾਇ. [ ਆਸਾ ਮ:੫]

(੨) ਮਾਨਸਰ ਹੰਸ ਸਾਧੂ ਸੰਗਤਿ ਪਰਮਹੰਸ,
ਧਮੰਸਾਲ ਧਮੰਧੁਜਾ ਨਿਤ ਚਲ ਆਵਈ,
ਉਤ ਮੁਕਤਾਹਲ ਅਹਾਰ ਦੁਤਿਯ ਨਾਸ੍ਤਿ ਹੈ
ਇਤ ਗੁਰੁਸ਼ਬਦ ਸੁਰਤ ਲਿਵ ਲਾਵਈ,
ਉਤ ਖੀਰ ਨੀਰ ਨਿਰਵਾਰੋ ਕੈ ਬਖਾਨਿਯਤ
ਇਤ ਗੁਰਮਤਿ ਦੁਰਮਤਿ ਸਮਝਾਵਈ,

§ ਕਲੰਕ. :: ਭੰਬੂਲ, ਨੀਲੋਫ਼ਰ. * ਅੰਧਕਾਰ.


www.sikhbookclub.com

ਉਤ ਬਗ ਹੰਸ ਵੰਸ਼ ਦੁਵਿਧਾਨ ਮੇਟ ਸਕੈ,
ਇਤ ਕਾਗ ਪਾਗ ਸਮ ਰੂਪਕੈ ਮਿਲਾਵਈ.

[ ਭਾਈ ਗੁਰੁਦਾਸ ਜੀ ]

(੩) ਪਾਂਸੁ ਪਰਾਗ* ਸੀ ਸੋਹਤ ਸੁੰਦਰ
ਗੰਧਿ ਸੀ ਕੀਰਤਿ ਮੱਧ ਬਸਾਨਾ,
ਕੋਮਲ ਕੋਮਲਤਾ ਇਕ ਸੀ
ਨਿਰਲੇਪਤਾ ਸੀ ਨਿਰਲੇਪ ਸਮਾਨਾ,
ਜੋ ਭਵ ਭੂਰਿ ਭਰਾ ਸਰਸੀ†
ਤਿਸ ਤੇ ਨਿਤ ਊਰਧ ਸੋ ਬਿਗਸਾਨਾ,
ਹੈਂ ਅਰਵਿੰਦ ਸੇ ਅੰਗਦ ਕੇ ਪਦ
ਮੋਖਦ ਏਕ ਵਿਸ਼ੇਸਤਾ ਜਾਨਾ.

[ਨਾਨਕ ਪ੍ਰਕਾਸ਼]

(੪) ਬਰ ਕੀਰਤਿ ਜੋਨ‡ ਅਮੀਰਤਿ ਭੌਨ
ਸੁ. ਸੀਤਲਤਾ ਸੁਖ ਤੌਨ ਸੁਭਾਈ,
ਗਤਿ ਸਾਧਨ ਕੈਰਵ§ ਕੋ ਬਿਗਸਾਵਤ
ਦਾਸ ਰਿਦਾ ਨਭ ਬੀਚ ਸੁਹਾਈ,
ਤਪਤੰ ਦੁਖ ਤੀਰ ਨ ਆਵਤ ਹੈ
ਚਿਤ ਚਾਰੁ ਚਕੋਰ ਰਹੈ ਲਿਵ ਲਾਈ,
ਗੁਰੁ ਤੇਗ ਬਹਾਦੁਰ ਸੋਹਤ ਚੰਦ
ਸੇ ਹੀਨ ਕਲੰਕ ਇਹੀ ਅਧਿਕਾਈ.

[ਨਾਨਕ ਪ੍ਰਕਾਸ਼]

## (ੲ) ਜੇ ਉਪਮੇਯ ਅਥਵਾ ਉਪਮਾਨ ਦੀ ਸਮਤਾ ਵਿਖੇ ਕੁਛ ਨਯੂਨਤਾ ( ਕਮੀ ) ਵਰਣਨ

---

* ਮਧੁ. ਰਜ. † ਸੰਸਾਰ ਰੂਪ ਤਾਲ ਜੋ ਆਵਾਗਉਣ ਰੂਪ ਜਲ ਕਰਕੇ ਭਰਿਆ ਹੋਯਾ ਹੈ. ‡ ਚਾਂਦਨੀ. § ਕੁਮੁਦ. ਭੰਬੂਲ.

SIKHBOOKCLUB.COM

 www.sikhbookclub.com

ਕਰੀ ਜਾਵੇ, ਤਦ "ਨਯੂਨ ਰੂਪਕ" ਹੈ.
ਉਦਾਹਰਣ—

ਪੰਖਨ ਬਿਨਾ ਬਿਹੰਗ ਹੈ ਸ਼੍ਰੀ ਦਸ਼ਮੇਸ਼ ਤੁਰੰਗ.

**ਰੂਪਕਾਤਸ਼ਯੋਕ੍ਤਿ** (ਰੂਪਕ—ਨਕਲ, ਅਤਿਸ਼ਯ - ਬਹੁਤ, ਉਕਤਿ - ਕਥਨ)

ਕੇਵਲ ਉਪਮਾਨ ਦਾ ਕਥਨ ਕਰਕੇ ਉਪਮੇਯ ਦਾ ਬੋਧ ਕਰਾਉਣਾ, "ਰੂਪਕਾਤਸ਼ਯੋਕ੍ਤਿ" ਅਲੰਕਾਰ ਹੈ.* ਉਦਾਹਰਣ—

(੧) ਨਾਨਕ ਤਰੁਵਰ ਏਕੁ ਫਲ ਦੁਇ ਪੰਖੇਰੂ ਆਹਿ,
ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ.†
[ ਵਾਰ ਬਿਹਾਗੜਾ ਮ: ੩ ]

(੨) ਤੀਜੈ ਪਹਿਰੈ ਰੈਣ ਕੇ ਵਣਜਾਰਿਆ ਮਿਤ੍ਰਾ!
ਸਰ ਹੰਸ ਉਲਥੜੇ ਆਇ. [ਸਿਰੀਰਾਗ ਮ:੧ ਪਹਿਰੇ ]

ਇਸ ਥਾਂ ਰਾਤ੍ਰੀ ਅਵਸਥਾ ਦਾ ਉਪਮਾਨ ਹੈ, ਸਰ ਦੇਹ ਦਾ, ਅਤੇ ਹੰਸ ਸੁਫੇਦ ਰੋਮਾਂ ਦਾ.

(੩) ਰੈਨ ਗਈ ਮਤ ਦਿਨ ਭੀ ਜਾਇ,
ਭਵਰ ਗਏ ਬਗ ਬੈਠੇ ਆਇ,

---

* ਜਹਿਂ ਉਪਮਾ ਪਦ ਮੇ ਧਰ ਦੀਜੈ। ਊਪਰ ਤੇ ਉਪਮੇਯ ਲਖੀਜੈ।
ਰੂਪਕਾਂਤਸ਼ਯੋਕ੍ਤੀ ਅਲੰਕਾਰ। ਗੁਨਿ ਜਨ ਤਾਂਕੋ ਕਰਹਿਂ ਉਚਾਰ.
[ ਗਰਬ ਗੰਜਨੀ ]

† ਵ੍ਰਿਕ੍ਸ਼ ਸ਼ਰੀਰ ਹੈ, ਕਰਮਾਂ ਦਾ ਪਰਿਣਾਮ ਫਲ ਹੈ, ਜੀਵਾਤਮਾ ਅਤੇ ਈਸ਼੍ਵਰ ਪੰਛੀ ਹੈਨ.


www.sikhbookclub.com

ਕਾਚੇ ਕਰਵੇ ਰਹੈ ਨ ਪਾਨੀ,

ਹੰਸ ਚਲਿਆ ਕਾਂਇਆਂ ਕੁਮਲਾਨੀ. [ ਸੂਹੀ ਕਬੀਰ ਜੀ ]

ਇਸ ਥਾਂ ਰਾਤ੍ਰੀ ਤੋਂ ਯੁਵਾ ਅਵਸਥਾ, ਦਿਨ ਤੋਂ ਬੁਢਾਪਾ, ਭਵਰ ਤੋਂ ਕਾਲੇ ਕੇਸ਼, ਬਗ ਤੋਂ ਚਿੱਟੇ ਕੇਸ਼ਾਂ ਦਾ ਬੋਧ ਕਰਾਯਾ. ਐਸੇ ਹੀ ਕੱਚਾ ਮਟਕਾ ਬਿਨਸਨਹਾਰ ਸ਼ਰੀਰ ਦਾ ਅਤੇ ਹੰਸ ਜੀਵਾਤਮਾ ਦਾ ਉਪਮਾਨ ਹੈ.

(੪) ਮੀਨ ਮੁਰਝਾਨੇ ਕੰਜ ਖੰਜਨ ਖਿਸਾਨੇ ਅਲਿ
ਫਿਰਤ ਦਿਵਾਨੇ ਬਨ ਡੋਲੈਂ ਜਿਤ ਤਿਤ ਹੀ,
ਕੀਰ ਔ ਕਪੋਤ ਬਿੰਬ ਕੋਕਲਾ ਕਲਾਪੀ ਬਨ
ਲੂਟੇ ਫੂਟੇ ਫਿਰੈਂ ਮਨ ਚੈਨ ਹੂ ਨ ਕਿਤਹੀ,
ਦਾਰਮ ਦਰਕ ਗਯੋ ਪੇਖ ਦਸਨਨ ਪਾਂਤਿ
ਰੂਪ ਹੀ ਕੀ ਕ੍ਰਾਂਤਿ ਜਗ ਫੈਲ ਰਹੀ ਸਿਤ ਹੀ,
ਐਸੀ ਗੁਨ ਸਾਗਰ ਉਜਾਗਰ ਸੁ ਨਾਗਰ ਹੈ
ਲੀਨੋ ਮਨ ਮੇਰੋ ਹਰ ਨੈਨ ਕੋਰ ਚਿਤਹੀ.

[ ਦਸਮਗ੍ਰੰਥ, ਚੰਡੀ ਚਰਿਤ੍ਰ ੧ ]

ਇਸ ਕਬਿੱਤ ਵਿੱਚ ਮੀਨ ਕੰਜ ਖੰਜਨ ਨੇਤ੍ਰਾਂ ਦਾ ਉਪਮਾਨ, ਭੌਰੇ ਕਾਲੇ ਕੇਸ਼ਾਂ ਦਾ, ਤੋਤਾ ਨੱਕ ਦਾ, ਕਬੂਤਰ ਕੰਠ ਦਾ, ਬਿੰਬਫਲ ਹੋਠਾਂ ਦਾ, ਕੋਕਿਲਾ ਮੋਰ ਸੁਰ ਦਾ ਕਥਨ ਕਰਕੇ ਉਪਮੇਯ ਗਯਾਨ ਕਰਵਾਯਾ.


www.sikhbookclub.com

(੫) ਚਿੜੀਆਂ ਸੇਤੀ ਬਾਜ ਤੁੜਾਊਂ
ਨਾਮ ਗੁਬਿੰਦ ਸਿੰਘ ਤਬੈ ਕਹਾਊਂ. [ ਰਹਿਤ ਨਾਮਾ ]

ਇਸ ਥਾਂ ਚਿੜੀਆਂ ਤੋਂ ਕਮਜ਼ੋਰ ਭਾਰਤ ਨਿਵਾਸੀ, ਬਾਜ਼ ਤੋਂ ਜ਼ਾਲਿਮ ਅਨਯਾਈ ਰਾਜਿਆਂ ਦਾ ਗਯਾਨ ਹੋਯਾ.

## ਲਲਿਤ ( ਸੁੰਦਰ )

ਜੋ ਬਾਤ ਕਹਿਣੀ ਹੈ ਉਸ ਦੇ ਥਾਂ ਉਸ ਦਾ ਪ੍ਰਤਿਬਿੰਬ ਵਰਣਨ ਕਰੀਏ, ਅਰਥਾਤ ਕਹਿਣ ਯੋਗਯ ਬਾਤ ਦੀ ਝਲਕ, ਵਾਕ ਰਚਨਾ ਵਿੱਚ ਪਾਈਜਾਵੇ, ਇਹ "ਲਲਿਤ" ਅਲੰਕਾਰ ਹੈ.*

ਉਦਾਹਰਣ—

(੧) ਬੀਉ ਬੀਜਿ ਪਤ ਲੈ ਗਏ ਅਬ ਕਿਉ ਉਗਵੈ ਦਾਲ ?
[ ਵਾਰ ਆਸਾ ]

(੨) ਸੂਕੇ ਸਰਵਰ ਪਾਲ ਬੰਧਾਵੈ ਲੂਣੇ ਖੇਤ ਹਥ ਵਾਰ ਕਰੈ !
[ ਆਸਾ ਕਬੀਰ ]

(੩) ਬੂਡ ਮੂਏ ਨੌਕਾ ਮਿਲੈ ਕਹੁ ਕਾਹਿ ਚਢਾਵਉ ?
[ ਬਿਲਾਵਲ ਸਧਨਾ ]

(੪) ਖੇਤੀ ਸੂਕੇ ਬਰਖਬੋ ਘਨ ਕੋ ਕੌਨੈ ਕਾਮ ? [ ਵ੍ਰਿੰਦ ]

## ਲਾਟਾਨੁਪ੍ਰਾਸ ਦੇਖੋ, ਅਨੁਪ੍ਰਾਸ ( ਸ )

---

* ਕਹਿਯੇ ਕਛੁ ਪ੍ਰਤਿਬਿੰਬ ਸੌਂ ਤਾਸੁ ਬਨਾਯ ਸੁਧੀਰ,
ਅਲੰਕਾਰ ਵਰਣੈ ਤਹਾਂ, ਲਲਿਤ ਸੁਮਤਿ ਗੰਭੀਰ.
[ ਰਾਮ ਚੰਦ੍ਰ ਭੂਸ਼ਣ ]

 www.sikhbookclub.com

## ਲੁਪਤੋਪਮਾ ਦੇਖੋ, ਉਪਮਾ ( ਅ )

## ਲੇਸ਼ (ਥੋੜਾ - ਤਨਿਕ)

ਦੋਸ਼ ਵਿਚ ਗੁਣ ਅਰ ਗੁਣ ਵਿਖੇ ਦੋਸ ਦੀ ਕਲਪਣਾ ਕਰਣੀ "ਲੇਸ਼" ਅਲੰਕਾਰ ਹੈ.† ਇਸ ਅਲੰਕਾਰ ਦਾ ਉੱਲਾਸ ਤੋਂ ਇਤਨਾ ਭੇਦ ਹੈ ਕਿ ਉੱਲਾਸ ਵਿੱਚ ਕਿਸੀ ਇੱਕ ਦੇ ਗੁਣ ਦੋਸ ਤੋਂ ਦੂਸਰੇ ਨੂੰ ਗੁਣ ਦੋਸ ਹੋਯਾ ਕਰਦਾ ਹੈ, ਅਰ ਲੇਸ਼ ਵਿਚ ਗੁਣ ਨੂੰ ਦੋਸ ਅਥਵਾ ਦੋਸ ਨੂੰ ਗੁਣ ਮੰਨਿਆ ਜਾਂਦਾ ਹੈ. ਉਦਾਹਰਣ—

ਜਿਨਹੁ ਕਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ,
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ. [ਸਲੋਕ ਕਬੀਰ]

ਅਗਜਾਨੀ ਹੋਣਾ ਦੋਸ ਹੈ, ਪਰ ਓਹ ਬੇਫ਼ਿਕਰੀ ਨਾਲ ਸਉਂਦੇ ਹਨ, ਇਹ ਗੁਣ ਹੈ. ਵਿਦ੍ਵਾਨ ਹੋਣਾ ਗੁਣ ਹੈ, ਪਰ ਸੁਧਾਰ ਦੀ ਚਿੰਤਾ ਅਤੇ ਕਈ ਕਲੇਸ਼ ਗਲ ਪੈਜਾਏ, ਇਹ ਦੋਸ ਹੈ.

## ਲੋਕੋਕ੍ਤਿ ( ਲੋਕਾਂ ਦੀ ਕਹਾਉਤ)

ਲੋਕਾਂ ਦੇ ਮੂੰਹ ਚੜ੍ਹੀ ਕਹਾਉਤ ਨੂੰ ਕਿਸੇ

---

† ਜਹਿਂ ਵਰਣਤ ਗੁਣ ਦੋਸ਼ ਕੈ ਕਹੈਂ ਦੋਸ ਗੁਣ ਰੂਪ,
ਭੂਸ਼ਣ ਤਾਂਕੋ ਲੇਸ਼ ਕਹਿ ਗਾਵਤ ਸੁਕਵਿ ਅਨੂਪ. [ਸ਼ਿਵਰਾਜ ਭੂਸ਼ਣ]


www.sikhbookclub.com

## ਮੁਨਾਸਿਬ ਮੌਕੇ ਪਰ ਕਹਿਣਾ, "ਲੋਕੋਕ੍ਤਿ" ਹੈ.*

## ਉਦਾਹਰਣ—

(੧) ਮਨਮੁਖ ਅੰਧ ਨ ਚੇਤਹੀ, ਡੂਬ ਮੂਏ ਬਿਨ ਪਾਨੀ.
[ ਸਿਰੀਰਾਗ ਮਃ ੩ ]

(੨)ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ ਜੀਉ.
[ ਸਿਰੀ ਰਾਗ ਮ: ੩ ]

(੩) ਤਤੀ ਵਾਉ ਨ ਲਗਈ ਜਿਨ ਮਨ ਵੁਠਾ ਆਇ.
[ ਮਾਝ ਆਃ ਮਃ ੫ ]

(੪) ਸਚੈ ਮਾਰਗ ਚਲਦਿਆ ਉਸਤਤਿ ਕਰੈ ਜਹਾਨ.
[ ਮਾਝ ਬਾਰਹਮਾਹਾ ਮਃ ੫ ]

(੫) ਅੰਤਰ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ.
[ ਵਾਰ ਮਾਝ ਮਃ ੨ ]

(੬) ਜਿਥੈ ਬੋਲਣ ਹਾਰੀਐ ਤਿਥੈ ਚੰਗੀ ਚੁਪ. [ਵਾਰ ਮਾਝ ਮਃ੧]

(੭) ਸੂਰ ਕਿ ਸਨਮੁਖ ਰਨ ਤੇ ਡਰਪੈ, ਸਤੀ ਕਿ ਸਾਂਚੈ ਭਾਂਡੇ.
[ ਗਉੜੀ ਕਬੀਰ ]

(੮) ਐਸੇ ਸੰਤ ਨ ਮੋਕਉ ਭਾਵਹਿ,
ਡਾਲਾ ਸਿਉ ਪੇਡਾ ਗਟਕਾਵਹਿ. [ ਆਸਾ ਕਬੀਰ ]

(੯)ਰੰਞੇਦਿਆ ਛਿਅਮਾਹ,ਤੁੜੰਦਿਆ ਹਿਕ ਖਿਨੋ.[ਆਸਾ ਫਰੀਦ]

(੧੦) ਜਿਥੈ ਜਾਇ ਬਹੀਐ ਭਲਾ ਕਹੀਐ.
(੧੧) ਮੰਦਾ ਕਿਸੈ ਨ ਆਖ ਝਗੜਾ ਪਾਵਣਾ.
[ਵਡਹੰਸ ਮਃ ੧ ਛੰਤ]

(੧੨)ਸਾਈ ਵਸਤੁ ਪਰਾਪਤ ਹੋਈ ਜਿਸ ਸੇਤੀ ਮਨ ਲਾਇਆ.
[ਸੂਹੀ ਛੰਤ ਮਃ ੧]

(੧੩) ਅੰਜਨ ਤੈਸਾ ਅੰਜੀਐ ਜੈਸਾ ਪਿਰ ਭਾਵੈ. [ਸੂਹੀਛੰਤ ਮ:੧]

(੧੪) ਅੰਧਾ ਆਗੂ ਜੇ ਥੀਐ ਕਿਉ ਪਾਧਰ ਜਾਣੈ?
[ ਸੂਹੀ ਛੰਤ ਮ: ੧ ]

---

* ਕਹਿਨਾਵਤ ਜੋ ਲੋਕ ਕੀ ਲੋਕੋਕ੍ਤਿ ਸੋ ਜਾਨ [ ਸ਼ਿਵਰਾਜ ਭੂਸਣ]

 www.sikhbookclub.com

(੧੫) ਕਹਿ ਕਬੀਰ ਛੂਛਾ ਘਟ ਬੋਲੈ,
ਭਰਿਆ ਹੋਇ ਸੁ ਕਬਹੁ ਨ ਡੋਲੈ. [ ਗੋਂਡ ]

(੧੬) ਤ੍ਰਿਣ ਓਲੇ ਲਾਖ ਛਪਾਇਆ. [ ਰਾਮਕਲੀ ਮ: ੪ ]

(੧੭)ਐਸਾ ਕੰਮ ਮੂਲੇ ਨ ਕੀਚੈ ਜਿਤੁ ਅੰਤ ਪਛੋਤਾਈਐ. [ਅਨੰਦੁ]

(੧੮) ਅੰਜਨ ਦੇਇ ਸਭੈ ਕੋਈ,ਟੁਕੁ ਚਾਹਨ ਮਾਹਿ ਬਿਡਾਨ.
[ ਮਾਰੂ ਕਬੀਰ ]

(੧੯) ਆਪਨੜੇ ਗਿਰੀਵਾਨ ਮਹਿ ਸਿਰ ਨੀਵਾ ਕਰ ਦੇਖ.
[ ਸਲੋਕ ਫਰੀਦ ]

(੨੦) ਨੀਵਾ ਜਿਣੈ, ਉਚੇਰਾ ਹਾਰੈ. [ ਭਾਈ ਗੁਰਦਾਸ ਜੀ ]

## ਵ੍ਯਹਿਰ ਲਾਪਿਕਾ ਦੇਖੋ, ਪ੍ਰਹੇਲਿਕਾ.

## ਵਕ੍ਰੋਕ੍ਤਿ (ਟੇਢਾ ਕਥਨ)

ਸਿੱਧੇ ਕਥਨ ਤੋਂ ਜਿੱਥੇ ਤਾਂਨੇ ਨਾਲ ਉਲਟਾ ਭਾਵ ਨਿਕਲੇ, ਇਹ "ਵਕ੍ਰੋਕ੍ਤਿ" ਅਲੰਕਾਰ ਦਾ ਰੂਪ ਹੈ.† ਉਦਾਹਰਣ—

(੧) ਭਲੇ ਧੀਰ ਮਲ ਭਲੇ ਜੀ ਭਲੇ ਧੀਰਮਲ ਧੀਰ.

ਜਦ ਧੀਰਮਲ ਨੇ ਨੌਮੇ ਸਤਗੁਰੂ ਨੂੰ ਗੋਲੀ ਮਾਰੀ, ਤਦ ਭਲੇ ਧੀਰ ਮਲ ਜੀ ! ਕਹਿਣ ਤੋਂ ਭਾਵ ਹੈ ਕਿ ਲਾਨਤ ਹੈ ਆਪਦੀ ਕਰਤੂਤ ਪਰ.

(੨) ਪ੍ਰਿਥੀਏ ਕੋ ਗੁਰੁਦਾਸ ਕਹਿ ਤੁਮ ਸੇ ਗੁਰੁ ਜੇ ਹੋਂਇ,
ਸਭ ਸਿਖ ਪਾਵੈਂ ਮੋਖ ਕੋ ਭੇਦ ਭਰਮ ਕੋ ਖੋਂਇ.

---

† ਅਰਥ ਫੇਰ ਕੀ ਕਲਪਨਾ ਸ਼੍ਲੇਸ ਕਾਕੁ ਤੇ ਠਾਨਿ,
ਅਲੰਕਾਰ ਵਕ੍ਰੋਕ੍ਤਿ ਤਹਿੰ ਵਰਣਤ ਕਵਿ ਗੁਣਖਾਨਿ.
[ ਰਾਮਚੰਦ੍ਰ ਭੂਸ਼ਣ ]


www.sikhbookclub.com

(੩) ਤੁਮ ਕੋ ਕਜ਼ਾ ਹਮ ਸਿਕਾ ਦੇਵੇਂ, ਹੌਂ ਹਲਧਰ ਕੇ ਭਾਈ.

ਇਸ ਦਾ ਅਰਥ ਹੈ ਕਿ ਆਪ ਕ੍ਰਿਸਨ ਰੂਪ ਹੋ, ਮਹਾਂ ਗਜ਼ਾਨੀ ਹੋ ਆਪ ਨੂੰ ਅਸੀਂ ਕੀ ਉਪਦੇਸ਼ ਦੇਈਏ. ਦੂਜਾ ਭਾਵ ਇਹ ਹੈ ਕਿ ਆਪ ਹਲਧਰ ( ਬੈਲ ) ਦੇ ਭਾਈ ਪਸ਼ੂ ਹੋ, ਆਪ ਨਾਲ ਸਿਰ ਖਪਾਉਣਾ ਬੇਫ਼ਾਇਦਾ ਹੈ.

(ਅ) "ਕਾਕੋਕ੍ਤਿ" ਇਸ ਅਲੰਕਾਰ ਦਾ ਦੂਜਾ ਰੂਪ ਹੈ ਜਿਸ ਵਿੱਚ ਕਾਂਉ ਜੇਹੀ ਧੁਨਿ ਬੋਲਕੇ ਪ੍ਰਸ਼ਨ ਬੋਧਨ ਕਰੀਦਾ ਹੈ, ਅਰ ਉਸ ਦਾ ਅਰਥ ਭੀ ਪਦਾਂ ਤੋਂ ਵਿਰੁੱਧ ਹਾਂ, ਅਥਵਾ ਨਾਂਹ, ਪ੍ਰਗਟ ਹੋਯਾ ਕਰਦਾ ਹੈ. ਉਦਾਹਰਣ—

(੧) ਜੇਤੀ ਸਿਰਠਿ ਉਪਾਈ ਵੇਖਾ
ਵਿਣੁ ਕਰਮਾ ਕਿ ਮਿਲੈ ਲਈ? [ ਜਪੁ ]

(੨)ਜੇ ਵੇਲਾ ਵਖਤ ਵੀਚਾਰੀਐ ਤਾਂ ਕਿਤੁ ਵੇਲਾ ਭਗਤਿਹੋਇ?
[ ਸਿਰੀ ਰਾਗ ਮ: ੩ ]

(੩)ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕਦੇਉ?
[ ਵਾਰ ਮਾਝ ਮ: ੨ ]

(੪) ਜਿਨੀ ਚਲਣ ਜਾਣਿਆ ਸੇ ਕਿਉ ਕਰਹਿ ਵਿਥਾਰ ?
[ ਵਾਰ ਸੂਹੀ ਮ: ੨ ]

(੫) ਮਨਮੁਖ ਸਿਉ ਕਰ ਦੋਸਤੀ. ਸੁਖ ਕਿ ਪੁਛਹਿ ਮਿਤ ?
[ ਸਲੋਕ ਵਾਰਾਂ ਤੇ ਵਧੀਕ ਮ: ੩ ]

 www.sikhbookclub.com

(੬) ਗੁਰੁਸਿਖ ਏਕ ਮੇਕ ਰੋਮ ਕੀ ਅਕਥ ਕਥਾ
ਗੁਰੁ ਸਿਖ ਸਾਧੁਸੰਗ ਮਹਿਮਾ ਕੋ ਪਾਵਈ ?
[ ਭਾਈ ਗੁਰਦਾਸ ਜੀ ]

(੭) ਹਰਿਨਾਮ ਛੋਡ ਦੂਜੇ ਲਗੇ
ਤਿਨ ਕੇ ਗੁਨ ਹਉ ਕਿਆ ਕਹਉ ?
[ ਸਵੈਯੇ ਮਹਲੇ ਤੀਜੇ ਕੇ ]

(੮) ਜਾਨਤ ਹੌਂ ਅਵਿਲੋਕ ਮੁਝੇ ਹਠਿ
ਏਕ ਬਲੀ ਨਹਿ ਠਾਢ ਰਹੈਂਗੇ,
ਤਾਤ-ਗਹਜੋ ਜਿਨ ਕੇ ਤ੍ਰਿਣ ਦਾਂਤਨ,
ਤੇ.ਨ ਕਹਾਂ ਰਣ ਆਜ ਗਹੈਂਗੇ ?
ਬੰਬ ਬਜੇ ਰਣਖੰਭ ਗਡੇ ਗਹਿ
ਹਾਥ ਹਥਜਾਰ ਕਹੂੰ ਉਮਹੈਂਗੇ,
ਭੂਮਿ ਅਕਾਸ ਪਤਾਲ ਦੁਰੈਬੇ ਕੋ
ਰਾਮ ਕਹੋ ਕਹਿ ਠਾਮ ਲਹੈਂਗੇ ?
[ ਦਸਮਗ੍ਰੰਥ, ਰਾਮਾਵਤਾਰ ]

**ਵਰਣ ਚਿਤ੍ਰ** ਦੇਖੋ, ਚਿਤ੍ਰ ਅਲੰਕਾਰ ਦਾ ਅੰਗ ( ੳ )

**ਵਰਣ ਮੈਤ੍ਰੀ** ਦੇਖੋ, ਅਨੁਪ੍ਰਾਸ

**ਵਾਚਕ** ਦੇਖੋ, ਉਪਮਾ.

## ਵਿਸ਼ੇਸ਼ (ਖ਼ਾਸ)

ਥੋੜੇ ਯਤਨ ਕਰਣ ਤੋਂ ਬਡੇ ਫਲ ਦੀ ਪ੍ਰਾਪਤੀ ਦਾ ਵਰਣਨ, "ਵਿਸ਼ੇਸ" ਅਲੰਕਾਰ

SIKHBOOKCLUB.COM

 www.sikhbookclub.com

ਹੈ. † ਉਦਾਹਰਣ—

ਸ਼੍ਰੀ ਸਤਗੁਰੁ ਕੀ ਸਭਾ ਮੇਂ ਫੂਲ ਜਾਇਕੈ ਆਜ,
ਕੇਵਲ ਪੇਟ ਬਜਾਇਕੇ ਲੀਨੋ ਦੇਸ਼ਨ ਰਾਜ.

(ਅ) ਇੱਕ ਵਸਤੁ ਦਾ ਅਨੇਕ ਸਥਾਨਾਂ ਵਿਖੇ ਇੱਕ ਹੀ ਸਮੇ ਹੋਣਾ ਬਯਾਨ ਕਰਣਾ, ਵਿਸ਼ੇਸ ਦਾ ਦੂਜਾ ਭੇਦ ਹੈ.‡ ਉਦਾਹਰਣ—

(੧) ਜਲ ਥਲ ਮਹੀਅਲ ਪੂਰਿਆ ਸੁਆਮੀ ਸਿਰਜਨ ਹਾਰ,
ਅਨਿਕ ਭਾਂਤ ਹੁਇ ਪਸਰਿਆ ਨਾਨਕ ਏਕੰਕਾਰ.
[ ਗਉੜੀ ਥਿਤੀ ਮਃ ੫ ]

(੨) ਏਕ ਨਾਥ ਸਭ ਜਗਤ ਮੇ ਵ੍ਯਾਪ ਰਹ੍ਯੋ ਸਭ ਦੇਸ਼,
ਊਚ ਨੀਚ ਮੇ ਰਮ ਰਹ੍ਯੋ ਸਭ ਯੋਨਿਨ ਕੇ ਭੇਸ਼.
[ ਦਸਮਗ੍ਰੰਥ, ਚਰਿਤ੍ਰ ]

(ੲ) ਆਧਾਰ ਬਿਨਾਂ ਹੀ ਆਧੇਯ ਦੀ ਇਸਥਿਤੀ ਕਹਿਣੀ, ਵਿਸ਼ੇਸ ਦਾ ਤੀਜਾ ਰੂਪ ਹੈ.* ਉਦਾਹਰਣ—

ਸਿੰਧੁ ਪਰਬਤ ਮੇਦਿਨੀ ਬਿਨ ਥੰਮਾ ਗਗਨ ਰਹਾਇਆ.
[ ਵਾਰ ਚੰਡੀ, ਦਸਮਗ੍ਰੰਥ ]

ਗਗਨ ਮੰਡਲ ਅਰਥਾਤ ਸੂਰਯ ਚੰਦ੍ਰਮਾ ਨਕ੍ਸ਼ਤ੍ਰ ਆਦਿਕ ਦਾ ਆਧਾਰ ਬਿਨਾ ਠਹਿਰਣਾ

---

† ਲਘੁ ਆਰੰਭਹਿ ਜਹਾਂ ਮੇ ਅਧਿਕ ਸਿੱਧ ਹ੍ਵੈ ਜਾਤ.[ਰਾਮਚੰਦ੍ਰ ਭੂਸ਼ਣ]

‡ ਜਹਾਂ ਏਕ ਕੋ ਥਾਨ ਅਨੇਕ,
ਵਰਣੈ ਸੋਇ ਵਿਸ਼ੇਸ ਵਿਵੇਕ. [ ਗਰਬਗੰਜਨੀ ]

*ਜਹਾਂ ਆਧੇਯ ਬਖਾਨਿਯੇ ਬਿਨ ਪ੍ਰਸਿੱਧ ਆਧਾਰ. [ਲਲਿਤ ਲਲਾਮ]


www.sikhbookclub.com

ਕਥਨ ਕੀਤਾ.

## ਵਿਸ਼ੇਸ਼ਕ ( ਖ਼ਸੂਸਿਯਤ ਵਾਲਾ )

ਸਮ ਵਸਤੂਆਂ ਦਾ ਭੇਦ, ਕੇਵਲ ਸਮਯ ਕਰਕੇ ਹੋਵੇ, ਐਸਾ ਵਰਣਨ, "ਵਿਸ਼ੇਸ਼ਕ" ਅਲੰਕਾਰ ਹੈ.† ਉਦਾਹਰਣ—

(੧) ਚਾਕਰ ਸਭੀ ਸਦਾਂਇਦੇ ਸਾਹਿਬ ਦਰਬਾਰੇ,
ਨਿਵ ਨਿਵ ਕਰਨ ਜੁਹਾਰੀਆਂ ਸਭਸੈ ਹਥਿਆਰੇ,
ਮਜਲਸ ਬਹਿ ਬਾਫ਼ਾਂਇਦੇ ਬੋਲ ਬੋਲਣ ਭਾਰੇ,
ਗਲੀਏਂ ਤੁਰੇ ਨਚਾਂਇਦੇ ਗਜਗਾਹ ਸਵਾਰੇ,
ਰਣ ਵਿਚ ਪਇਆਂ ਜਾਣੀਅਨ ਜੋਧ ਭੱਜਣਹਾਰੇ,
ਤਿਉਂ ਸਾਂਗ ਸਿਵਾਪਨ ਸਨਮੁਖਾ ਬੇਮੁਖ ਹਤਿਆਰੇ.
[ ਭਾਈ ਗੁਰੁਦਾਸ ਜੀ ]

(੨) ਕਾਕ ਕੋਕਲਾ ਏਕ ਸਮ ਕਾਲੇ ਰੰਗ ਦਿਸੰਤ,
ਪਰ ਬੋਲੇ ਤੇ ਜਾਨਿਯੇ ਆਵੈ ਜਬੈ ਬਸੰਤ.

## ਵਿਸ਼ੇਸ਼ ਰੂਪਕ ਦੇਖੋ, ਰੂਪਕ (ਅ)

## ਵਿਸ਼ੇਸ਼ੋਕ੍ਤਿ (ਵਿਸ਼ੇਸ਼- ਜ਼ਾਦਾ, ਉਕ੍ਤਿ- ਕਹਿਣਾ)

ਕਾਰਣ ਦੇ ਮੌਜੂਦ ਹੋਣ ਪਰ ਭੀ ਕਾਰਯ ਦਾ ਨਾ ਹੋਣਾ, ਐਸਾ ਵਰਣਨ, "ਵਿਸ਼ੇਸ਼ੋਕ੍ਤਿ"

---

† ਸਮਯ ਭੇਦ ਸਮ ਵਸ੍ਤੁ ਮੇ ਕਰਤੋ ਭੇਦ ਵਿਸ਼ੇਸ,
ਤਾਹਿ ਵਿਸ਼ੇਸ਼ਕ ਕਹਿਤ ਹੈਂ ਜੇ ਮਤਿਵਾਨ ਵ੍ਰਿਜੇਸ਼.

 www.sikhbookclub.com

ਦਾ ਰੂਪ ਹੈ.‡ ਉਦਾਹਰਣ—

(੧) ਸੋਚੈ ਸੋਚ ਨ ਹੋਵਈ ਜੇ ਸੋਚੀ ਲਖ ਵਾਰ,
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ,
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ. [ ਜਪੁ ]

(੨) ਦਿਨ ਦਿਨ ਕਰਤ ਭੋਜਨ ਬਹੁ ਬਿੰਜਨ
ਤਾਂਕੀ ਮਿਟੈ ਨ ਭੂਖਾ. [ ਧਨਾਸਰੀ ਮ: ੫ ]

(੩) ਅੰਦਰ ਸਭਾ ਦੁਸਾਸਨੈ ਮੱਥੇਵਾਲ ਦ੍ਰੋਪਤੀ ਆਂਦੀ,
ਦੂਤਾਂ ਨੂੰ ਫੁਰਮਾਇਆ ਨੰਗੀ ਕਰੋ ਪੰਚਾਲੀ ਬਾਂਦੀ,
ਕੱਪੜ ਕੋਟ ਉਸਾਰਿਅਨ ਥੱਕੇ ਦੂਤ ਨ ਪਾਰ ਵਸਾਂਦੀ.
[ ਭਾਈ ਗੁਰਦਾਸ ਜੀ ]

**ਨਗਨ ਕਰਣ ਦਾ ਪੂਰਨ ਕਾਰਣ ਹੋਣ ਪਰ ਭੀ ਕਾਰਯ ਨਹੀ ਹੋਯਾ.**

SIKHBOOKCLUB.COM

(੪) ਤੀਰਥ ਕੋਟਿ ਕਿਯੇ ਇਸਨਾਨ
ਦੀਯੇ ਬਹੁ ਦਾਨ ਮਹਾ ਬ੍ਰਤ ਧਾਰੇ,
ਦੇਸ ਫਿਰਯੋ ਕਰ ਭੇਸ ਤਪੋਧਨ
ਕੇਸਧਰੇ ਨ ਮਿਲੇ ਹਰਿ ਪਯਾਰੇ.
ਆਸਨ ਕੋਟਿ ਕਰੇ ਅਸਟਾਂਗ
ਧਰੇ ਬਹੁ ਨਯਾਸ ਕਰੇ ਮੁਖ ਕਾਰੇ.
[ ਅਕਾਲ ਉਸਤਤਿ ]

**ਤੀਰਥ ਦਾਨ ਯੋਗ ਆਦਿਕ ਵਾਹਿਗੁਰੂ ਦੀ ਪ੍ਰਾਪਤੀ ਦੇ ਕਾਰਣ ਮੌਜੂਦ ਹੋਣ ਪਰ ਭੀ ਪ੍ਰਾਪਤੀ ਰੂਪ ਕਾਰਯ ਨਹੀਂ ਹੋਯਾ.**

---

‡ ਕਾਰਣ ਤੇ ਕਾਰਯ ਹੁਇ ਨਾਹੀ,
ਕਹੈਂ ਵਿਸ਼ੇਸੋਕ੍ਤੀ ਬੁਧ ਤਾਹੀਂ. [ਗਰਬਗੰਜਨੀ ]

 www.sikhbookclub.com

(ਅ) ਜੇ ਐਸਾ ਵਰਣਨ ਹੋਵੇ ਕਿ ਕਾਰਣ ਦੇ ਹੋਣ ਪਰ ਇਸ ਲਈਂ ਕਾਰਯ ਨਹੀਂ ਹੋਯਾ ਤਦ ਵਿਸ਼ੇਸੋਕ੍ਤਿ ਦੀ "ਉਕ੍ਤ ਨਿਮਿੱਤਾ" ਸੰਗਯਾ ਹੁੰਦੀ ਹੈ.

(ੲ) ਜੇ ਸਬਬ ( ਕਾਰਣ ) ਨਾ ਦੱਸਿਆ ਜਾਵੇ, ਤਦ "ਅਨੁਕ੍ਤ ਨਿਮਿੱਤਾ" ਭੇਦ ਹੁੰਦਾ ਹੈ.

(ਸ) ਜਿਸ ਥਾਂ ਇਹ ਨਾ ਜਾਣਿਆ ਜਾਵੇ ਕਿ ਕਿਉਂ ਕਾਰਣ ਦੇ ਹੋਣ ਪਰ ਭੀ ਕਾਰਯ ਨਹੀਂ ਹੋਯਾ, ਉਸ ਜਗਾ ਵਿਸ਼ੇਸੋਕ੍ਤਿ ਦਾ ਭੇਦ "ਅਚਿੰਤ ਨਿਮਿੱਤਾ" ਹੋਯਾ ਕਰਦਾ ਹੈ.

## ਵਿਕਸ੍ਵਰ (ਖਿੜਨ ਵਾਲਾ, ਅਰਥਾਤ ਖੋਲ੍ਹਕੇ ਕਥਨ ਕਰਿਆ )

ਜੇ ਵਿਸ਼ੇਸ ਕਥਨ ਨੂੰ ਸਾਮਾਨਯ ਕਥਨ ਨਾਲ ਪੁਸ਼੍ਟ ਕਰੀਯੇ, ਅਰੁ ਫੇਰ ਸਾਮਾਨਯ ਵਾਕਯ ਦੀ ਪੁਸ਼੍ਟੀ ਵਿਸ਼ੇਸ ਨਾਲ ਹੋਵੇ, ਤਦ "ਵਿਕਸ੍ਵਰ" ਅਲੰਕਾਰ ਹੁੰਦਾ ਹੈ.* ਉਦਾਹਰਣ—

* ਜਹਿਂ ਵਿਸ਼ੇਸ਼ ਪਦ ਪਰ ਸਾਮਾਨ,
ਬਹੁਰ ਵਿਸ਼ੇਸ਼ ਸੁ ਪਦ ਕੋ ਆਨ,
ਇਹ ਬਿਧਿ ਤੀਨ ਸੁ ਪਦ ਜਹਿਂ ਆਵਹਿਂ,
ਵਿਕਸ੍ਵਰ ਸੋ ਸੰਤੋਖ ਸਿੰਘ ਗਾਵਹਿ. [ਗਰਬ ਗੰਜਨੀ]

 www.sikhbookclub.com

(੧) ਦਾਤੂ ਕੀ ਸਹਾਰੀ ਲਾਤ ਸ੍ਰੀ ਗੁਰੂ ਅਮਰ ਦੇਵ,
ਸੰਤਨ ਕੀ ਰੀਤਿ ਯਹਿ ਜੈਸੇ ਭ੍ਰਿਗੁ ਕੋ ਪ੍ਰਸੰਗ.

ਦਾਤੂ ਦੀ ਲੱਤ ਸਹਾਰਣੀ ਵਿਸ਼ੇਸ਼ ਕਥਨ ਹੈ, ਐਸੀ ਸੰਤਾਂ ਦੀ ਰੀਤਿ ਹੈ ਸਾਮਾਨਯ ਕਥਨ ਹੈ, ਭ੍ਰਿਗੁ ਦਾ ਪ੍ਰਸੰਗ ਫਿਰ ਵਿਸ਼ੇਸ਼ ਹੈ.

(੨) ਦੇਸ਼ ਕੌਮ ਹਿਤ ਫਤੇ ਸਿੰਘ ਕੀਨੇ ਵਾਰਨ ਪ੍ਰਾਨ,
ਪਰਉਪਕਾਰੀ ਕਰਤ ਹੈਂ ਰਿਖਿ ਦਧੀਚਿ ਜਯੋਂ ਦਾਨ.

ਬਾਬਾ ਫਤੇਸਿੰਘ ਜੀ ਦਾ ਸ਼ਹੀਦ ਹੋਣਾ ਵਿਸ਼ੇਸ਼ ਵਾਕ ਹੈ, ਪਰਉਪਕਾਰੀ ਐਸਾ ਕਰਦੇ ਹਨ ਸਾਮਾਨਯ ਕਥਨ ਹੈ, ਦਧੀਚਿ ਦਾ ਪ੍ਰਸੰਗ ਫਿਰ ਵਿਸ਼ੇਸ਼ ਹੈ.

## ਵਿਕਲਪ (ਦੋ ਖ਼ਯਾਲ)

ਦੋ ਵਿੱਚੋਂ ਜਾਂ ਇਹ ਹੋਊ ਅਥਵਾ ਉਹ ਹੋਊ, ਐਸਾ ਵਰਣਨ "ਵਿਕਲਪ" ਅਲੰਕਾਰ ਹੈ.†

ਉਦਾਹਰਣ—

(੧) ਧੂਮ੍ਰਨੈਨ ਗਿਰਿਰਾਜ ਤਟ ਊਚੇ ਕਹੀ ਪੁਕਾਰ,
ਕੈ ਬਰ ਸੁੰਭ ਨ੍ਰਿਪਾਲ ਕੋ ਕੈ ਲਰ ਚੰਡ ਸੰਭਾਰ.

[ਚੰਡੀ ਚਰਿਤ੍ਰ ੧]

---

† ਕੈ ਵਹ ਕੈ ਯਹ ਕੀਜਿਯੇ ਜਹਿਂ ਕਹਨਾਵਤ ਹੋਯ,
ਤਾਂਹਿ ਵਿਕਲਪ ਬਖਾਨਹੀ ਭੂਸਣ ਕਵਿ ਸਭ ਕੋਯ.

[ਸ਼ਿਵਰਾਜ ਭੂਸਣ]

SIKHBOOKCLUB.COM

 www.sikhbookclub.com

(੨) ਕੈ ਹਮ ਸੰਗ ਲਰੋ ਤਜਕੈ ਡਰ
ਕੈ ਅਪਨੇ ਸਭ ਆਯੁਧ ਡਾਰੋ.
[ਕ੍ਰਿਸਨਾਵਤਾਰ, ਦਸਮਗ੍ਰੰਥ]

(੩) ਸ਼ਰਾ ਮਾਨ ਕੈ ਅਜਮਤ ਦੈਨ,
ਕੈ ਮ੍ਰਿਤ੍ਯੂ ਅਪਨੀ ਕਰ ਲੈਨ,
ਇਨ ਤੀਨਹੁ ਮੇ ਲਖਹੁ ਜੁ ਨੀਕੀ,
ਹਿਯ ਕੇ ਬੀਚ ਕਰਹੁ ਸੋ ਠੀਕੀ. [ਗੁਰੁਪ੍ਰਤਾਪ ਸੂਰਯ]

## ਵਿਖਮ (ਟੇਢਾ)

**ਭਿੰਨ ਧਰਮ ਵਾਲੀਆਂ (ਅਨਮੇਲ) ਵਸਤੂਆਂ ਦਾ ਸੰਬੰਧ ਜਿਸ ਰਚਨਾ ਵਿੱਚ ਵਰਣਨ ਹੋਵੇ, ਇਹ "ਵਿਖਮ" ਅਲੰਕਾਰ ਹੈ.* ਉਦਾਹਰਣ—**

SIKHBOOKCLUB.COM

(੧) ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗ,
ਓਹ ਬਿਖਈ ਓਸ ਰਾਮ ਕੋ ਰੰਗ. [ਗਉੜੀ ਮ: ੫]

(੨) ਹਮ ਨੀਵੀ ਪ੍ਰਭੁ ਅਤਿ ਊਚਾ
ਕਿਉਕਰ ਮਿਲਿਆ ਜਾਇ ਰਾਮ? [ਸੂਹੀ ਛੰਤ ਮ: ੩]

(੩) ਹਮ ਅਵਗੁਨ ਕਰਹਿ ਅਸੰਖ ਨੀਤ
ਤੁਮ ਨਿਰਗੁਨ ਦਾਤਾਰੇ,
ਤੁਮ ਦੇਵਹੁ ਸਭਕਿਛੁ ਦਇਆ ਧਾਰ
ਹਮ ਅਕਿਰਤਘਨਾਰੇ. [ਬਿਲਾਵਲ ਮ: ੫]

(੪) ਕਹਿੰ ਕੋਮਲ ਗੁਰੁ ਸੁਤਨ ਤਨ ਕਹਾਂ ਦਿਵਾਰ ਕਠੋਰ,
ਕਹਾਂ ਸ਼ਾਂਤਿ ਮੂਰਤਿ ਉਭਯ ਕਹਿੰ ਅਨਜਾਈ ਘੋਰ.

---

* ਜਹਾਂ ਨ ਹ੍ਵੈ ਅਨੁਰੂਪ ਦ੍ਵੈ ਤਿਨ ਕੀ ਘਟਨਾ ਸੋਯ,
ਵਿਖਮ ਤਹਾਂ ਵਰਣਨ ਕਰਤ ਕਵਿ ਕੋਵਿਦ ਸਭ ਕੋਯ. [ਲਲਿਤ ਲਲਾਮ]

 www.sikhbookclub.com

(੫) ਕਿਤ ਰੰਚਕ ਕਿਤ ਕੰਚਨ ਮੇਰੂ,
ਕਹਾਂ ਮਸ਼ਕ ਕਿਤ ਸ਼ੇਰ ਦਿਲੇਰੂ,
ਚਹਿ ਸਮਤਾ ਕੈ ਅਧਿਕ ਬਡਾਈ,
ਮੂਢ ਲਖੈਂ ਤਿਸ ਕੋ ਸਮੁਦਾਈ. [ਗੁਰੁਪ੍ਰਤਾਪ ਸੂਰਯ]

(੬) ਤੋਸੋ ਨਹੀਂ ਦਾਤਾ ਕੋਊ ਮੋਸੋ ਨ ਭਿਖਾਰੀ ਦੀਨ,
ਤੋਸੋ ਨ ਦਯਾਲੁ ਦੁਖੀ ਮੋਸੋ ਨ ਅਲਾਇਯੇ,
ਮੋਸੋ ਨਹੀ ਕ੍ਰਿਤਘਨ ਤੋਸੋ ਉਪਕਾਰੀ ਨਾਹਿ,
ਮੋਸੋ ਨ ਅਨਾਥ ਨਾਥ ਤੋਸੋ ਨ ਬਤਾਇਯੇ,
ਔਗੁਨੀ ਨ ਮੋਸੋ ਕੋਊ ਗੁਨਵਾਨ ਤੋਸੋ ਨਹੀ
ਜਪ ਤਪ ਵ੍ਰਤ ਮੋ ਮੈ ਏਕ ਨਹਿ ਪਾਇਯੇ,
ਆਯੋ ਹੈ ਸ਼ਰਨ ਕਵਿ ਧਾਯ ਕੈ ਚਰਨ ਗਹੇ
ਤਾਰਨ ਤਰਨ ਨਿਜ ਹਾਥ ਦੈ ਬਚਾਇਯੇ.
[ ਨਾਨਕ ਪ੍ਰਕਾਸ਼ ]

(ਅ) ਕਾਰਣ ਦਾ ਹੋਰ ਰੰਗ ਹੋਵੇ ਅਤੇ ਉਸ ਤੋਂ ਕਾਰਯ ਹੋਰ ਰੰਗ ਦਾ ਪ੍ਰਗਟੇ, ਐਸਾ ਵਰਣਨ ਵਿਖਮ ਦਾ ਦੂਜਾ ਰੂਪ ਹੈ.* ਉਦਾਹਰਣ—

ਦੇਸ਼ ਕੇ ਵਿਰੋਧੀ ਮਾਰ ਰੁਧਿਰ ਬਹਾਈ ਨਦੀ
ਸ਼੍ਰੀ ਗੋਬਿੰਦ ਸਿੰਘ ਯਸ਼ ਸ੍ਵੇਤ ਪ੍ਰਗਟਾਯੋ ਹੈ.

(ੲ) ਕਰਨਾ ਯਤਨ ਭਲੇ ਲਈਂ, ਉਸ ਦਾ ਫਲ ਦੁਖਦਾਈ ਹੋਣਾ, ਐਸਾ ਕਥਨ ਵਿਖਮ ਦਾ ਤੀਜਾ ਰੂਪ ਹੈ.† ਉਦਾਹਰਣ—

---

* ਕਾਰਣ ਕੋ ਕਛੁ ਔਰ ਰੰਗ ਕਾਰਜ ਕੇ ਕਛੁ ਔਰ. [ਕਾਵਯਪ੍ਰਭਾਕਰ]

† ਔਰ ਭਲੇ ਉੱਦਮ ਕਿਯੇ ਹੋਤ ਬੁਰੋ ਫਲ ਆਯ. [ਕਾਵਯਪ੍ਰਭਾਕਰ]

 www.sikhbookclub.com

ਬੈਯੇ ਨੇ ਬਾਂਦਰ ਨੂੰ ਸਿਖਜਾ ਘਰ ਰਚਣੇ ਹਿਤ ਗਾਈ,
ਉਲਟਾ ਅਪਨਾ ਘਰ ਭੀ ਦੇਖੋ ਬੈਠਾ ਮੂਲ ਗਵਾਈ.

## ਵਿਖਮ ਸੂਖਮ ਦੇਖੋ, ਸੂਖਮ (ਅ)

## ਵਿਖਾਦ / ਵਿਖਾਦਨ } (ਦੁੱਖ)

ਚਿੱਤ ਦੀ ਇੱਛਾ ਤੋਂ ਵਿਰੁੱਧ ਹੋ ਜਾਣਾ, "ਵਿਸਾਦ" ਅਲੰਕਾਰ ਦਾ ਰੂਪ ਹੈ. ‡

ਉਦਾਹਰਣ—

ਕਾਲਬੂਤ ਕੀ ਹਸਤਨੀ, ਮਨ ਬਉਰਾ ਰੇ,
ਚਲਤ ਰਚਿਓ ਜਗਦੀਸ,
ਕਾਮ ਸੁਆਇ ਗਜ ਬਸਿ ਪਰੇ, ਮਨ ਬਉਰਾ ਰੇ,
ਅੰਕਸ ਸਹਿਓ ਸੀਸ,
ਮਰਕਟ ਮੁਸਟਿ ਅਨਾਜ ਕੀ, ਮਨ ਬਉਰਾ ਰੇ,
ਲੀਨੀ ਹਾਥ ਪਸਾਰ,
ਛੂਟਨ ਕੋ ਸੰਸਾ ਪਰਿਆ, ਮਨ ਬਉਰਾ ਰੇ,
ਨਾਚਿਓ ਘਰ ਘਰ ਬਾਰ. [ ਗਉੜੀ, ਕਬੀਰ ]

(੨) ਬਾਬਾ ਕਾਲੂ ਸੋਚੈ ਅਬ ਧਨ ਕੋ ਕਮਾਵੈ ਸੁਤ,
ਇਤਨੇ ਮੇਂ ਸੁਨਜੋਂ ਗੁਰੂ ਮੋਦੀਖਾਨਾ ਤਜਾਗ ਦੀਨ.

(੩) ਰਾਮ ਸਿੰਘਾਸਨ ਬੈਠਹੈਂ ਕਰਤ ਮਨੋਰਥ ਮਾਤ,
ਪ੍ਰਾਤ ਹੋਤ ਪਿਤ ਕੇ ਕਹੇ ਨਿਰਖਜੋ ਬਨ ਕੋ ਜਾਤ.
[ ਅਲੰਕਾਰ ਸਾਗਰਸੁਧਾ ]

---

‡ ਜਹਿਂ ਚਿਤ ਚਾਹੇ ਕਾਜ ਤੇਂ ਉਪਜਤ ਕਾਜ ਵਿਰੁੱਧ,
ਤਾਹਿਂ ਵਿਖਾਦਨ ਕਹਿਤ ਹੈਂ ਭੂਸ਼ਣ ਬੁੱਧਿ ਵਿਸ਼ੁੱਧ. [ਸ਼ਿਵਰਾਜਭੂਸ਼ਣ]


www.sikhbookclub.com

## ਵਿਚਿਤ੍ਰ (ਅਦਭੁਤ)

ਕਾਰਯ ਦੇ ਫਲ ਤੋਂ ਉਲਟਾ ਯਤਨ ਕਰਣਾ, ਐਸਾ ਵਰਣਨ "ਵਿਚਿਤ੍ਰ" ਅਲੰਕਾਰ ਹੈ.* ਉਦਾਹਰਣ—

(੧) ਭੈ ਬਿਨ ਨਿਰਭਉ ਕਿਉ ਥੀਐ ਗੁਰਮੁਖ ਸਬਦ ਸਮਾਇ.
[ ਸਿਰੀਰਾਗ ਮ: ੧ ]

(੨) ਆਪਸ ਕਉ ਜੋ ਜਾਣੈ ਨੀਚਾ,
ਸੋਊ ਗਨੀਐ ਸਭ ਤੇ ਊਚਾ. [ਸੁਖਮਨੀ]

ਨਿਰਭਯ ਹੋਣ ਲਈਂ ਭੈ ਧਾਰਣਾ, ਅਤੇ ਉੱਚ ਪਦਵੀ ਲਈਂ ਨੰਮ੍ਰਤਾ ਧਾਰਣੀ, ਉਲਟਾ ਯਤਨ ਹੈ.

SIKHBOOKCLUB.COM

(੩) ਗਰੀਬੀ ਗਦਾ ਹਮਾਰੀ,
ਖੰਨਾ ਸਗਲ ਰੇਨ ਛਾਰੀ,
ਤਿਸੁ ਆਗੈ ਕੋ ਨ ਟਿਕੈ ਵੇਕਾਰੀ. [ ਸੋਰਠ ਮ: ੫ ]

ਫ਼ਤੇ ਪਾਉਣ ਲਈਂ ਗ਼ਰੀਬੀ ਧਾਰਣੀ ਅਰ ਪੈਰਾਂ ਦੀ ਖ਼ਾਕ ਹੋਣਾ ਉਲਟਾ ਯਤਨ ਹੈ.

## ਵਿਧਿ (ਕਾਰਣ ਵਾਕਯ)

ਕਿਸੇ ਵਸਤੁ ਵਿੱਚ ਜੋ ਸ੍ਵਭਾਵਿਕ ਗੁਣ ਹੈ,

---

* ਜਹਾਂ ਕਰਤ ਉੱਦਮ ਕਛੂ ਫਲ ਚਾਹਤ ਵਿਪਰੀਤ,
ਵਰਣਤ ਤਹਾ ਵਿਚਿਤ੍ਰ ਹੈਂ ਜੇ ਕਵਿੱਤ ਰਸ ਪ੍ਰੀਤਿ.
[ ਲੇਲਿਤ ਲਲਾਮ ]

 www.sikhbookclub.com

ਉਸ ਦਾ ਉਸ ਵਿਖੇ ਵਿਧਾਨ ਕਰਣਾ, "ਵਿਧਿ" ਅਲੰਕਾਰ ਹੈ.† ਉਦਾਹਰਣ—

(੧) ਜਹਿੰ ਜਹਿੰ ਕਾਜ ਕਿਰਤ ਸੇਵਕ ਕੀ
ਤਹਾਂ ਤਹਾਂ ਉਠ ਧਾਵੈ,
ਸੇਵਕ ਕਉ ਨਿਕਟੀ ਹੋਇ ਦਿਖਾਵੈ. [ ਆਸਾ ਮ: ੫ ]

(੨) ਸਿੱਖਨ ਕੋ ਤਿਮਿਰ ਅਗਜਾਨ ਹਰੈ ਗਜਾਨ ਕਰ
ਤਬਹੀ ਤੋ ਤਾਂਕੋ ਗੁਰੁ ਸਭ ਹੀ ਕਹਿਤ ਹੈਂ.

(੩) ਸਿਖਜਾ ਗੁਰੁ ਕੀ ਮਨ ਧਰੈ ਤਬ ਹੀ ਸਿੱਖ ਪ੍ਰਸਿੱਧ.

## ਵਿਨਿਮਯ ਦੇਖੋ, ਪਰਿਵ੍ਰਿੱਤ.

## ਵਿਨੋਕ੍ਤਿ

## ( ਵਿਨਾ - ਰਹਿਤ, ਉਕਤਿ - ਕਥਨ )

ਕਿਸੇ ਐਸੀ ਵਸਤੂ ਦਾ ਵਰਣਨ ਜਿਸ ਵਿਨਾਂ ਹੋਰ ਵਸਤੁ ਅਥਵਾ ਵਸਤੂਆਂ ਸ਼ੋਭਾ ਅਰ ਫਲ ਰਹਿਤ ਹੋਣ, "ਵਿਨੋਕ੍ਤਿ" ਅਲੰਕਾਰ ਹੈ. ‡ ਉਦਾਹਰਣ—

(੧) ਚੋਆ ਚੰਦਨੁ ਅੰਕ ਚੜ੍ਹਾਵਉ,
ਪਾਟ ਪਟੰਬਰ ਪਹਿਰਿ ਹਢਾਵਉ,

---

† ਸਿੱਧ ਅਰਥ ਕੋ ਸਾਧੈ ਫੇਰ,
ਭੂਸ਼ਣ ਵਿਧਿ ਤਾਂਕੋ ਹਿਯ ਹੇਰ. [ ਗਰਬ ਗੰਜਨੀ ]

‡ ਪ੍ਰਸ੍ਤੁਤ ਵਰਣਨੀਯ ਹੈ ਜੋਇ,
ਏਕ ਵਸਤੁ ਬਿਨ ਨ੍ਯੂਨ ਜਿ ਹੋਇ,
ਤਾਂਹਿ ਵਿਨੋਕਤਿ ਕਹੈਂ ਵਿਚਾਰ,
ਕਵਿ ਸੰਤੋਖ ਸਿੰਘ ਕਰੈ ਉਚਾਰ. [ ਗਰਬਗੰਜਨੀ ]

 www.sikhbookclub.com

ਬਿਨ ਹਰਿ ਨਾਮ ਕਹਾਂ ਸੁਖ ਪਾਵਉ?
ਕਿਆ ਪਹਿਰਉ ਕਿਆ ਓਢਿ ਦਿਖਾਵਉ ?
ਬਿਨ ਜਗਦੀਸ ਕਹਾਂ ਸੁਖ ਪਾਵਉ ?
ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ,
ਲਾਲ ਨਿਹਾਲੀ ਫੂਲ ਗੁਲਾਲਾ,
ਬਿਨ ਜਗਦੀਸ ਕਹਾ ਸੁਖ ਭਾਲਾ ?
ਨੈਨ ਸਲੋਨੀ ਸੁੰਦਰ ਨਾਰੀ,
ਖੋੜ ਸੀਗਾਰ ਕਰੈ ਅਤਿ ਪਿਆਰੀ,
ਬਿਨ ਜਗਦੀਸ ਭਜੇ ਨਿਤ ਖੁਆਰੀ,
ਦਰੁ ਘਰ ਮਹਲਾ ਸੇਜ ਸੁਖਾਲੀ,
ਅਹਿਨਿਸ ਫੂਲ ਬਿਛਾਵੈ ਮਾਲੀ,
ਬਿਨੁ ਹਰਿ ਨਾਮ ਸੁ ਦੇਹ ਦੁਖਾਲੀ.
ਹੈਵਰ ਗੈਵਰ ਨੇਜੇ ਵਾਜੇ,
ਲਸਕਰ ਨੇਬ ਖਵਾਸੀ ਪਾਜੇ,
ਬਿਨ ਜਗਦੀਸ ਝੂਠੇ ਦਿਵਾਜੇ.
ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ,
ਤਾਜ ਕੁਲਹ ਸਿਰ ਛਤ੍ਰ ਬਨਾਵਉ,
ਬਿਨੁ ਜਗਦੀਸ ਕਹਾਂ ਸਚੁ ਪਾਵਉ?
ਖਾਨ ਮਲੂਕ ਕਹਾਵਉ ਰਾਜਾ,
ਅਬੇ ਤਬੇ ਕੂੜੇ ਹੈਂ ਪਾਜਾ,
ਬਿਨ ਗੁਰੁ ਸ਼ਬਦ ਨ ਸਵਰਸਿ ਕਾਜਾ.

[ਗਉੜੀ ਅਃ ਮਃ ੧]

(੨) ਅਤਿ ਸੁੰਦਰ ਕੁਲੀਨ ਚਤੁਰ ਮੁਖ ਙਿਆਨੀ ਧਨਵੰਤ,
ਮਿਰਤਕ ਕਹੀਐ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ.

[ਬਾਵਨਅਖਰੀ]

SIKHBOOKCLUB.COM

(੩) ਜੇ ਸਉ ਚੰਦਾ ਉਗਵੈ ਸੂਰਜ ਚੜੈ ਹਜਾਰ,
ਏਤੇ ਚਾਨਣ ਹੋਦਿਆ ਗੁਰੁ ਬਿਨ ਘੋਰ ਅੰਧਾਰ.

[ਵਾਰ ਆਸਾ ਮ: ੨]

(੪) ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ,
ਰਾਮ ਨਾਮ ਬਿਨ ਮੁਕਤਿ ਨ ਪਾਵਸਿ
ਮੁਕਤਿ ਨਾਮ ਗੁਰਮੁਖਿ ਲਹੈ.
ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ,
ਬਿਖੁ ਖਾਵੈ ਬਿਖੁ ਬੋਲੀ ਬੋਲੈ
ਬਿਨੁ ਨਾਵੈ ਨਿਹਫਲ ਮਰਿ ਭ੍ਰਮਨਾ.
ਪੁਸਤਕ ਪਾਠ ਬਿਆਕਰਣ ਵਖਾਣੈ
ਸੰਧਿਆ ਕਰਮ ਤ੍ਰਿਕਾਲ ਕਰੈ,
ਬਿਨ ਗੁਰੁ ਸਬਦ ਮੁਕਤਿ ਕਹਾਂ ਪ੍ਰਾਣੀ
ਰਾਮ ਨਾਮ ਬਿਨ ਉਰਝਿ ਮਰੈ.
ਡੰਡ ਕਮੰਡਲ ਸਿਖਾ ਸੂਤ ਧੋਤੀ
ਤੀਰਥਿ ਗਵਨ ਅਤਿ ਭ੍ਰਮਨੁ ਕਰੈ.
ਰਾਮ ਨਾਮ ਬਿਨ ਸਾਂਤਿ ਨ ਆਵੈ
ਜਪ ਹਰਿ ਹਰਿ ਨਾਮ ਸੁ ਪਾਰ ਪਰੈ.
ਜਟਾ ਮੁਕਟਿ ਤਨ ਭਸਮ ਲਗਾਈ
ਬਸਤ੍ਰ ਛੋਡਿ ਤਨਿ ਨਗਨ ਭਇਆ,
ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ
ਕਿਰਤ ਕੈ ਬਾਂਧੇ ਭੇਖੁ ਭਇਆ. [ਭੈਰਉ ਮ: ੧]

(੫) ਸਖੀ, ਕਾਜਲੁ ਹਾਰ ਤੰਬੋਲ ਸਭੈ ਕਿਛੁ ਸਾਜਿਆ,
ਸੋਲਹ ਕੀਏ ਸੀਗਾਰ ਕਿ ਅੰਜਨ ਪਾਜਿਆ,
ਜੇ ਘਰ ਆਵੈ ਕੰਤੁ ਤ ਸਭੁਕਿਛੁ ਪਾਈਐ,
ਹਰਿਹਾਂ, ਕੰਤੈ ਬਾਝੁ ਸੀਗਾਰ ਸਭੁ ਬਿਰਥਾ ਜਾਈਐ.

[ਫੁਨਹੇ ਮ: ੫]

SIKHBOOKCLUB.COM

 www.sikhbookclub.com

(੬) ਸਭ ਕਰਮ ਫੋਕਟ ਜਾਨ,
ਸਭ ਧਰਮ ਨਿਹਫਲ ਮਾਨ,
ਬਿਨ ਏਕ ਨਾਮ ਅਧਾਰ,
ਸਭ ਕਰਮ ਭਰਮ ਬਿਚਾਰ. [ਅਕਾਲ ਉਸਤਤਿ]

(੭) ਸਤਿ ਬਿਨ ਸੰਜਮੁ ਨ ਪਤਿ ਬਿਨ ਪੂਜਾ ਹੋਇ
ਸਚੁ ਬਿਨੁ ਸੋਚ ਨ ਜਨੇਊ ਜਤ ਹੀਨ ਹੈ,
ਬਿਨੁ ਗੁਰੁ ਦੀਖਿਆ ਨ ਗਜਾਨ ਬਿਨੁ ਦਸੈ ਧਜਾਨ
ਭਾਉ ਬਿਨ ਭਗਤਿ ਨ ਕਥਨੀ ਭੈ ਭੀਨ ਹੈ,
ਸ਼ਾਂਤਿ ਨ ਸੰਤੋਖ ਬਿਨ ਸੁਖ ਨ ਸਹਿਜ ਬਿਨ
ਸਬਦ ਸੁਰਤਿ ਬਿਨ ਪ੍ਰੇਮ ਨ ਪ੍ਰਬੀਨ ਹੈ,
ਬ੍ਰਹਮਬਿਬੇਕ ਬਿਨੁ ਹਿਰਦੈ ਨ ਏਕ ਟੇਕ
ਬਿਨ ਸਾਧ ਸੰਗਤਿ ਨ ਰੰਗ ਲਿਵ ਲੀਨ ਹੈ.
[ਭਾਈ ਗੁਰਦਾਸ ਜੀ]

SIKHBOOKCLUB.COM

(੮) ਗੁਣ ਬਿਹੀਨ ਪੂਜਾ ਕਹਾਂ ਵਿਦਜਾ ਬਿਨ ਮਾਨਾ,
ਜੀਤ ਕਹਾਂ ਬਿਨ ਸੂਰਤਾ ਮਨੁ ਥਿਤ ਬਿਨ ਧਜਾਨਾ,
ਬਿਨ ਸੰਤੋਖ ਉਰ ਸੁਖ ਕਹਾਂ ਤਪ ਬਿਨਾ ਨ ਰਾਜੂ,
ਗਜਾਨ ਕਹਾਂ ਬਿਨ ਸਤਗੁਰੂ ਸੋਭਾ ਬਿਨ ਲਾਜੂ,
ਬਿਨ ਜਹਾਜ ਤਰਬੋ ਕਹਾਂ ਸਾਗਰ ਅਸਗਾਹੂ,
ਭਗਤਿ ਕਹਾਂ ਬਿਨ ਪ੍ਰੇਮ ਕੇ ਪਗ ਪੰਕਜ ਮਾਹੂ,
ਕਵਿਤਾ ਬਿਨ ਕੀਰਤਿ ਕਹਾਂ ਜਸ ਬਿਨਾ ਨ ਦਾਨਾ,
ਮੁਕਤਿ ਕਹਾਂ ਬਿਨ ਪ੍ਰਭੂ ਕੇ ਸੁਰ ਬਿਨਾ ਨ ਗਾਨਾ,
ਬਿਨ ਸਿੱਖੀ ਤਰਬੋ ਕਹਾਂ ਜਗ ਸਾਗਰ ਭਾਰਾ,
ਦਜੋਸ ਕਹਾਂ ਸੂਰਜ ਬਿਨਾ ਮੈਂ ਏਵ ਬਿਚਾਰਾ.*
[ਗੁਰਪ੍ਰਤਾਪ ਸੂਰਯ]

* ਗੁਰੂ ਅੰਗਦ ਸਾਹਿਬ ਜੀ ਦੇ ਪੁਤ੍ਰ ਦਾਤੂ ਜੀ ਦਾ ਇਹ ਕਥਨ ਹੈ.

 www.sikhbookclub.com

# ਵਿਪਰਜਯ ( विपर्य्यय )

ਜਿਸ ਵਿਖੇ ਵਿਰੁੱਧ ਗਯਾਨ ਦਾ ਵਰਣਨ ਹੋਵੇ, ਉਹ "ਵਿਪਰਯਯ" ਅਲੰਕਾਰ ਹੈ.

ਉਦਾਹਰਣ—

(੧) ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ,
ਅੰਧੇ ਕਾ ਨਾਉ ਪਾਰਖੂ ਕਲੀਕਾਲ ਵਿਡਾਣੈ,
ਸੂਤੇ ਕਉ ਜਾਗਤ ਕਹੈ ਜਾਗਤ ਕਉ ਸੂਤਾ,
ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ,
ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ,
ਪਰਕੀ ਕਉ ਅਪਨੀ ਕਹੈ ਅਪਨੋ ਨਹੀ ਭਾਇਆ,
ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ,
ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ,
ਚੇਰੀ ਕੀ ਸੇਵਾ ਕਰਹਿ ਠਾਕੁਰ ਨਹੀ ਦੀਸੈ,
ਪੋਖਰ ਨੀਰੁ ਵਿਰੋਲੀਐ ਮਾਖਨ ਨਹੀ ਰੀਸੈ.

[ਗਉੜੀ ਅਃ ਮਃ ੧]

(੨) ਬਾਟਪਾਰ ਸੋ ਸੂਰ ਕਹਾਵੈ,
ਪਿਸ਼ੁਨ ਬਡੇ ਆਦਰ ਕੋ ਪਾਵੈ,
ਬਹੁ ਬੋਲਤ ਸੋ ਗੁਣੀ ਅਖਾਵੈ,
ਸਾਚ ਕਹੈ ਤਿਸ ਸਠ ਠਹਿਰਾਵੈ,
ਗੁਨਿਯਨ ਕੇਰ ਨਿਰਾਦਰ ਹੋਊ,
ਭੂਪ ਨਿਕਟ ਬੈਠਹਿ ਸਠ ਸੋਊ. [ਨਾਨਕ ਪ੍ਰਕਾਸ਼]

(੩) ਕਾਚ ਮਣੀ, ਮਣਿ ਕਾਚ ਹੈ, ਮੂਢਨ ਕੇ ਢਿਗ ਮਿੱਤ.

 www.sikhbookclub.com

# ਵਿਭਾਵਨਾ (ਵਿਸ਼ੇਸ਼ ਕਲਪਨਾ)

ਕਾਰਣ ਦੇ ਨਾ ਹੋਣ ਪਰ ਭੀ ਕਾਰਯ ਦੀ ਉਤਪੱਤੀ ਕਹਿਣੀ "ਵਿਭਾਵਨਾ" ਅਲੰਕਾਰ ਹੈ.* ਉਦਾਹਰਣ—

(੧) ਅਖੀ ਬਾਝਹੁ ਵੇਖਣਾ ਵਿਣ ਕੰਨਾ ਸੁਨਣਾ,
ਪੈਰਾਂ ਬਾਝਹੁ ਚਲਣਾ ਵਿਣ ਹਥਾ ਕਰਣਾ,
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ,
ਨਾਨਕ ਹੁਕਮ ਪਛਾਣਕੈ ਤਉ ਖਸਮੈ ਮਿਲਣਾ.
[ਵਾਰ ਮਾਝ ਮ: ੨]

(੨) ਸਾਧ ਕੈ ਸੰਗ ਨਹੀ ਕਛੁ ਘਾਲ,
ਦਰਸਨ ਭੇਟਤ ਹੋਤ ਨਿਹਾਲ. [ਸੁਖਮਨੀ]

(੩) ਮਾਇਆ ਮਮਤਾ ਮੋਹਣੀ ਜਿਨ ਬਿਨ ਦੰਤਾ ਜਗ ਖਾਇਆ.
[ਵਾਰ ਸੋਰਠ ਮ: ੩]

(੪) ਮੂਰਖ ਬੂਡ ਗਯੋ ਬਿਨ ਪਾਨੀ. [ਨਾਨਕ ਪ੍ਰਕਾਸ਼]

(੫) ਨਾ ਜਾਨਾ ਕਛੂ ਹਰਿ ਕੀਓ ਭਇਓ ਕਬੀਰ ਕਬੀਰ.
[ਸਲੋਕ ਕਬੀਰ]

(ਅ) ਕਾਰਣ ਅਪੂਰਣ (ਨਾ ਮੁਕੰਮਲ) ਰਹਿਣ ਪਰ ਭੀ ਕਾਰਯ ਪੂਰਣ ਹੋਵੇ, ਇਹ ਵਿਭਾਵਨਾ ਦਾ ਦੂਜਾ ਰੂਪ ਹੈ.† ਉਦਾਹਰਣ—

(੧) ਮੈਨ ਦੰਤ ਨਿਕਸੇ ਗੁਰੁਬਚਨੀ
ਸਾਰ ਚਬਿ ਚਬਿ ਹਰਿਰਸ ਪੀਜੈ. [ਕਲਿਆਨ ਅ: ਮ: ੪]

---

* ਜਹਿਂ ਕਾਰਣ ਬਿਨ ਕਾਰਯ ਹੋਇ,
ਤਹਿਂ ਵਿਭਾਵਨਾ ਪਹਿਲੀ ਜੋਇ. [ਗਰਬਗੰਜਨੀ]

† ਜਹਾਂ ਹੇਤੁ ਪੂਰਣ ਨਹੀਂ ਉਪਜਤ ਹੈ ਪਰ ਕਾਜ. [ਸ਼ਿਵਰਾਜ ਭੂਸ਼ਣ]


www.sikhbookclub.com

(੨) ਛੋਟੇ ਸੁਕੁਮਾਰ ਤਨ ਛੋਟੇ ਦਸ਼ਮੇਸ਼ ਸੁਤ
ਵੀਰਤਾ ਧਰਮ ਸਰਵੋਪਰਿ ਦਿਖਾਯੋ ਹੈ.

(ੲ) ਰੁਕਾਵਟ ਦੇ ਹੋਣ ਪਰ ਭੀ ਕਾਰਯ ਦਾ ਪੂਰਣ ਹੋਣਾ ਜੇ ਵਰਣਨ ਕਰੀਯੇ, ਤਦ ਵਿਭਾਵਨਾ ਦਾ ਤੀਜਾ ਰੂਪ ਹੁੰਦਾ ਹੈ.*

ਉਦਾਹਰਣ—

ਲੰਕਾ ਸਾ ਕੋਟ ਸਮੁੰਦ ਸੀ ਖਾਈ,
ਤਿਹ ਰਾਵਨ ਘਰ ਖਬਰ ਨ ਪਾਈ. [ਆਸਾ ਕਬੀਰ]

(ਸ) ਅਕਾਰਣ ਵਸਤੁ ਤੋਂ ਕਾਰਯ ਦਾ ਪ੍ਰਗਟ ਹੋਣਾ ਵਿਭਾਵਨਾ ਦਾ ਚੌਥਾ ਰੂਪ ਹੈ.†

ਉਦਾਹਰਣ—

(੧) ਕੀਤਾ ਪਸਾਉ ਏਕੋ ਕਵਾਉ. [ਜਪੁ]

ਕਥਨ ਜਗਤ ਰਚਣ ਲਈ ਅਕਾਰਣ ਹੈ.

(੨) ਦੈਤ ਸੁਤ ਭਗਤ ਪ੍ਰਗਟ ਪ੍ਰਹਿਲਾਦ ਭਏ
ਦੇਵ ਸੁਤ ਜਗ ਮੈ ਸਨੀਚਰ ਬਖਾਨਿਯੇ,
ਸਾਗਰ ਗੰਭੀਰ ਵਿਖੇ ਬਿਖਿਆ ਪ੍ਰਗਾਸ ਭਈ
ਅਹਿ ਮਸਤਕ ਮਣਿ ਉਦੈ ਅਨੁਮਾਨੀਐ.
[ਭਾਈ ਗੁਰੁਦਾਸ ਜੀ]

(ਹ) ਕਾਰਣ ਤੋਂ ਕਾਰਯ ਦਾ ਉਲਟਾ ਹੋਣਾ ਜਿਸ ਉਕ੍ਤਿ ਵਿਖੇ ਵਰਣਨ ਕਰੀਯੇ, ਇਹ

---

* ਪ੍ਰਤਿ ਬੰਧਕ ਕੇ ਹੋਤ ਹੀ ਕਾਰਜ ਪੂਰਣ ਮਾਨ. [ਗਰਬ ਗੰਜਨੀ]
† ਜਬੈ ਅਕਾਰਣ ਵਸ੍ਤੁ ਤੇ ਕਾਰਜ ਪਰਗਟ ਹੋਤ. [ਖਰਬ ਗੰਜਨੀ]


www.sikhbookclub.com

ਵਿਭਾਵਨਾ ਦਾ ਪੰਜਵਾਂ ਰੂਪ ਹੈ.‡ ਉਦਾਹਰਣ—

(੧) ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲ ਲਾਏ.

[ਧਨਾਸਰੀ ਅ: ਮ: ੫]

(੨) ਗੁਰੁਬਾਨੀ ਪੜ੍ਹ ਕਰ ਨਿੰਮ੍ਰਤਾ ਨ ਆਈ ਮਨ
ਉਲਟਾ ਹੰਕਾਰ ਨੇ ਨਿਵਾਸ ਚਿੱਤ ਕੀਨੋ ਹੈ.

(ਕ) ਕਾਰਯ ਤੋਂ ਕਾਰਣ ਦਾ ਉਪਜਣਾ ਜੇ ਕਥਨ ਕਰੀਯੇ ਤਦ ਵਿਭਾਵਨਾ ਦਾ ਛੀਵਾਂ ਰੂਪ ਹੁੰਦਾ ਹੈ.* ਉਦਾਹਰਣ—

ਗੁਰੁਦੇਵ ਅਰਜਨ ਮੁਖ ਚੰਦ੍ਰ ਤੋਂ ਪ੍ਰਕਾਸ਼ਜੋ
ਗੁਰੁਬਾਨੀ ਕੋ ਸਮੁਦ੍ਰ ਗ੍ਰੰਥਰਾਜ ਗ੍ਰੰਥ ਹੈ.

ਚੰਦ੍ਰਮਾ ਸਮੁਦ੍ਰ ਤੋਂ ਉਪਜਿਆ ਹੈ ਪਰ ਇਸ ਥਾਂ ਚੰਦ੍ਰਮਾ ਤੋਂ ਸਮੁਦ੍ਰ ਦਾ ਪ੍ਰਗਟਨਾ ਵਰਣਨ ਕੀਤਾ.

## ਵਿਭ੍ਰਮ ਦੇਖੋ, ਭ੍ਰਾਂਤਿ (ਅ)

## ਵਿਰੋਧ (ਉਲਟ)

ਕਿਸੇ ਵਸ੍ਤੂ ਅਥਵਾ ਗੁਣ ਤੋਂ ਉਲਟਾ ਫਲ ਜਿਸ ਥਾਂ ਵਰਣਨ ਕਰੀਯੇ, ਸੋ "ਵਿਰੋਧ" ਅਲੰਕਾਰ ਹੈ.† ਉਦਾਹਰਣ—

---

‡ ਕਾਹੂੰ ਕਾਰਣ ਤੇ ਜਬੈ ਕਾਰਯ ਹੋਤ ਵਿਰੁੱਧ. [ਕਾਵ੍ਯ ਪ੍ਰਭਾਕਰ]

* ਪੁਨ ਕਛੁ ਕਾਰਯ ਤੇਂ ਜਬੈ ਉਪਜੈ ਕਾਰਣ ਰੂਪ. [ਕਾਵ੍ਯ ਪ੍ਰਭਾਕਰ]

† ਦ੍ਰਵ੍ਯ ਕ੍ਰਿਯਾ ਗੁਨ ਮੇ ਜਹਾਂ ਉਪਜਤ ਕਾਜ ਵਿਰੁੱਧ,
ਤਾਕੋ ਕਹਿਤ ਵਿਰੋਧ ਹੈਂ ਭੂਸਣ ਸੁਕਵਿ ਸਬੁੱਧ. [ਸ਼ਿਵਰਾਜ ਭੂਸਣ]


www.sikhbookclub.com

(੧) ਸਤਗੁਰੁ ਅਰਜਨ ਕੇ ਪ੍ਰੇਮ ਧਰੇ ਸ਼ਾਂਤ ਬੈਨ
ਸੁਨ ਕਰ ਪ੍ਰਿਥੀਏ ਕੇ ਆਗ ਉਰ ਚਮਕੀ.
(੨) ਸ੍ਰੀ ਸਰਜਾ ਸ਼ਿਵ ਤੌ ਯਸ਼ ਸੇਤ ਸੋਂ
ਹੋਤ ਹੈਂ ਵੈਰਿਨ ਕੇ ਮੁਖ ਕਾਰੇ. [ਸ਼ਿਵਰਾਜ ਭੂਸ਼ਣ]

## ਵਿਰੋਧਾਭਾਸ (ਵਿਰੋਧ ਪ੍ਰਤੀਤ ਹੋਣਾ)

ਜਿਸ ਕਾਵ੍ਯਰਚਨਾ ਵਿੱਚ ਵਿਰੋਧ ਨਾ ਹੋਵੇ ਪਰ ਭਾਸੇ ਵਿਰੋਧ, ਉਸ ਦਾ ਨਾਮ "ਵਿਰੋਧਾਭਾਸ" ਹੈ.‡ ਉਦਾਹਰਣ—

(੧) ਮਰਦਾਨਾ ਕੋ ਰਾਗ ਸੁਨ ਰਾਗ ਤਾਨ ਮਿਟ ਜਾਤ.

ਇਸ ਥਾਂ "ਰਾਗ ਤਾਨ" ਦਾ ਅਰਥ ਹੈ ਮੋਹ ਦਾ ਜਾਲ.

(੨) ਮੀਨ ਮਰੇ ਜਲ ਕੇ ਪਰਸੇ
ਕਬਹੂ ਨ ਮਰੇ ਪਰ ਪਾਵਕ ਪਾਏ,
ਹਾਥਿ ਮਰੇ ਮਦ ਕੇ ਪਰਸੇ
ਕਬਹੂ ਨ ਮਰੇ ਤਨ ਤਾਪ ਕੇ ਆਏ,
ਤੀਯ ਮਰੈ ਪਤਿ ਕੇ ਪਰਸੇ
ਕਬਹੂ ਨ ਮਰੈ ਪਰਦੇਸ਼ ਸਿਧਾਏ,
ਗੂਢ ਮੈ ਬਾਤ ਕਹੀ ਦਿਜਰਾਜ
ਵਿਚਾਰ ਸਕੈ ਨ ਬਿਨਾ ਚਿਤ ਲਾਏ.
[ਭਾਈ ਧੰਨਾ ਸਿੰਘ, ਦਸਮੇਸ਼ ਦਾ ਹਜ਼ੂਰੀ ਕਵਿ]

ਇਸ ਸਵੈਯੇ ਵਿਖੇ ਵਿਰੋਧ ਦਾ ਆਭਾਸ ਹੈ, ਜੋ

---

‡ ਜਹਿਂ ਵਿਰੋਧ ਸੋ ਲਗਤ ਹੈ ਹੋਯ ਨ ਸਾਚ ਵਿਰੋਧ,
ਕਹਿਤ ਵਿਰੋਧਾਭਾਸ ਤਹਿਂ ਬੁਧ ਜਨ ਬੁੱਧਿ ਵਿਬੋਧ. [ਲਲਿਤ ਲਲਾਮ]


www.sikhbookclub.com

ਕਬਹੂ ਨ ਪਦ ਪਰ ਵਿਸ਼੍ਰਾਮ ਕਰੀਏ, ਅਰੁ ਇਸ ਨੂੰ ਤੁਕ ਦੇ ਪਹਿਲੇ ਭਾਗ ਨਾਲ ਜੋੜੀਏ ਤਦ ਵਿਰੋਧ ਨਹੀਂ.

## ਵਿਵ੍ਰਿੱਤੋਕ੍ਤਿ

(ਉਘਾੜੀ ਹੋਈ ਉਕ੍ਤਿ – ਖੁਲ੍ਹਾ ਕਥਨ)

ਸ਼ਲੇਸ਼ ਅਰਥ ਬੋਧਕ ਪਦਾਂ ਨਾਲ ਕਿਸੇ ਦੇ ਗੁਪਤ ਕਰਮ ਨੂੰ ਪ੍ਰਗਟ ਕਰਣ ਦੀ ਰਚਨਾ, "ਵਿਵ੍ਰਿੱਤੋਕ੍ਤਿ" ਅਲੰਕਾਰ ਹੈ.* ਉਦਾਹਰਣ–

(੧) ਤੂ ਸੁਣਿ ਹਰਣਾ ਕਾਲਿਆ! ਕੀ ਵਾੜੀਐ ਰਾਤਾ ?
[ਆਸਾ ਛੰਤ ਮ: ੧]

ਇਸ ਥਾਂ ਯੁਵਾ ਪੁਰੁਸ਼ ਨੂੰ ਸਪਸ਼੍ਟ ਆਖਿਆ ਕਿ ਪਰ ਇਸਤ੍ਰੀ ਵਿਖੇ ਕਯੋਂ ਪ੍ਰੀਤਿਵਾਨ ਹੋਯਾ ਹੈਂ?

(੨) ਥਕੇ ਉਨੀਂਦੇ ਰਹਿਤ ਹੋ ਚਿੰਤਾ ਆਠੋ ਜਾਮ,
ਨਿਰਬਲਤਾ ਪ੍ਰਤਿਦਿਨ ਬਢੈ ਕਯੋਂ ਕਿ ਅਧਿਕ ਹੈ ਕਾਮ.

ਬਹੁਤਾ ਕੰਮ ਹੋਣ ਕਰਕੇ ਭੀ ਐਸੀ ਦਸ਼ਾ ਹੁੰਦੀ ਹੈ, ਪਰ ਇਸ ਥਾਂ ਕਾਮੀ ਪੁਰਸ਼ ਨੂੰ ਸਪਸ਼੍ਟ ਜਣਾਯਾ ਕਿ ਕਾਮ ਦੀ ਅਧਿਕਤਾ ਕਾਰਣ ਤੇਰੀ ਇਹ ਦਸ਼ਾ ਹੈ.

---

* ਵਚਨ ਸ਼ਲੇਸ਼ ਬਖਾਨ ਕੈ ਗੁਪਤ ਬਾਤ ਵਿਦਤਾਯ,
ਵਿਵ੍ਰਿਤ ਉਕਤਿ ਭੂਸ਼ਣ ਤਹਾਂ ਸਿੰਘ ਵ੍ਰਿਜੇਸ਼ ਬਤਾਯ.

 www.sikhbookclub.com

(ਅ) ਜਿਸ ਅਵਸ਼੍ਯ ਹੋਣ ਵਾਲੀ ਬਾਤ ਨੂੰ ਕੋਈ ਅਣਹੋਣੀ ਮੰਨਦਾ ਹੈ, ਪਰੰਤੂ ਉਸ ਪ੍ਰਤਿ ਖੁਲ੍ਹੇ ਬਚਨਾਂ ਦ੍ਵਾਰਾ ਉਸ ਘਟਨਾ ਦਾ ਹੋਣਾ ਜ਼ਰੂਰੀ ਦੱਸਿਆ ਜਾਵੇ, ਇਹ "ਵਿਵ੍ਰਿਤੋਕ੍ਤਿ" ਦਾ ਦੂਜਾ ਰੂਪ ਹੈ. ਉਦਾਹਰਣ—

ਤੋ ਤਨ ਤ੍ਯਾਗਤ ਹੀ ਸੁਨ ਰੇ ਜੜ੍ਹ!
ਪ੍ਰੇਤ ਬਖਾਨ ਤ੍ਰਿਯਾ ਭਜ ਜੈਹੈ,
ਪੁਤ੍ਰ ਕਲਿਤ੍ਰ ਸੁਮਿਤ੍ਰ ਸਖਾ ਇਹ
ਬੇਗ ਨਿਕਾਰਹੁ ਆਯਸ ਦੈਹੈ,
ਭੌਨ ਭੰਡਾਰ ਧਰਾ ਗੜ੍ਹ ਜੇਤਕ
ਛਾਡਤ ਪ੍ਰਾਨ ਬਿਗਾਨ ਕਹੈਹੈ,
ਚੇਤ ਰੇ ਚੇਤ ਅਚੇਤ ਮਹਾ ਪਸ਼ੂ!
ਅੰਤ ਕੀ ਬਾਰ ਅਕੇਲੋਈ ਜੈ ਹੈ. [੩੩ ਸਵੈਯੇ]

(ੲ) ਆਪਣੇ ਮਨ ਦਾ ਭਾਵ ਬਿਨਾ ਸ਼ੰਕਾ ਦੇ ਸਪਸ਼੍ਟ ਕਹਿਣਾ, ਵਿਵ੍ਰਿਤੋਕ੍ਤਿ ਦਾ ਤੀਜਾ ਰੂਪ ਹੈ. ਉਦਾਹਰਣ—

ਭੂਖੇ ਭਗਤਿ ਨ ਕੀਜੈ,
ਯਹ ਮਾਲਾ ਅਪਨੀ ਲੀਜੈ,
ਮਾਧੋ! ਕੈਸੀ ਬਨੈ ਤੁਮ ਸੰਗੇ?
ਆਪ ਨ ਦੇਹੁ ਤ ਲੇਵਉ ਮੰਗੇ,—
ਦੁਇ ਸੇਰ ਮਾਂਗਉ ਚੂਨਾ,
ਪਾਉ ਘੀਉ ਸੰਗ ਲੂਨਾ,
ਅਧ ਸੇਰੁ ਮਾਂਗਉ ਦਾਲੇ,


www.sikhbookclub.com

ਮੋਕਉ ਦੋਨਉ ਵਖਤ ਜਿਵਾਲੇ,
ਖਾਟ ਮਾਗਉ ਚਉਪਾਈ,
ਸਿਰਹਾਨਾ ਅਵਰ ਤੁਲਾਈ,
ਊਪਰ ਕਉ ਮਾਗਉ ਖੀਂਧਾ,
ਤੇਰੀ ਭਗਤਿ ਕਰੈ ਜਨ ਥੀਂਧਾ. [ਸੋਰਠ ਕਬੀਰ]

## ਵੀਪਸਾ

ਇਹ ਸ਼ਬਦਾਲੰਕਾਰ ਹੈ. ਇਸ ਦਾ ਲਛਣ ਹੈ ਕਿ ਕ੍ਰੋਧ ਸ਼ੋਕ ਆਨੰਦ ਆਦਿ ਦੇ ਅਸਰ ਨਾਲ, ਵਾਕਰਚਨਾ ਵਿਖੇ ਇੱਕ ਪਦ ਨੂੰ ਅਨੇਕ ਵਾਰ ਉਸੇ ਅਰਥ ਦੀ ਪੁਸ਼੍ਰੀ ਲਈਂ ਵਰਤੀਏ. ਇਹ ਅਲੰਕਾਰ ਪੁਨਰੁਕ੍ਤਿ ਦੋਸ਼ ਤੋਂ ਰਹਿਤ ਹੈ.

ਉਦਾਹਰਣ—

(੧) ਪੜਿ ਪੜਿ ਗਡੀ ਲਦੀਐ ਪੜਿ ਪੜਿ ਭਰੀਐ ਖਾਤ. [ਵਾਰ ਆਸਾ]

(੨)ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ. [ਕਾਨੜਾ ਮਃ ੪ ਪੜਤਾਲ]

(੩) ਬੀਨ ਬੀਨ ਬਰੈਂ ਬਰੰਗਨ ਡਾਰ ਡਾਰ ਫੁਲੇਲ. [ਚੰਡੀ ਚਰਿਤ੍ਰ ੨]

(੪) ਫੱਟ ਫੱਟ ਰਿਪੁ ਸੈਨ ਕੋ ਕੱਟ ਕੱਟ ਕਰ ਸੀਸ.

## ਵਯਤਿਰੇਕ(ਭਿੰਨ—ਜੁਦਾ, ਸਿਵਾਯ)

ਦੋ ਵਸਤੂਆਂ ਦਾ ਮੁਕਾਬਲਾ ਕਰਦੇ ਹੋਏ ਇੱਕ ਦੀ ਯੁਕਤਿ ਨਾਲ ਵਿਸ਼ੇਸ਼ਤਾ ਦੱਸੀਏ,

 www.sikhbookclub.com

ਇਹ "ਵ੍ਯਤਿਰੇਕ" ਅਲੰਕਾਰ ਦਾ ਲਛਣ ਹੈ.* ਇਸ ਵਿੱਚ ਇਸ ਲਿਯੇ, ਯਾਂਤੇ, ਪਰ, ਪਰੰਤੂ ਆਦਿ ਸ਼ਬਦਾਂ ਦਾ ਪ੍ਰਯੋਗ ਹੋਯਾ ਕਰਦਾ ਹੈ.

ਉਦਾਹਰਣ—

(੧) ਗੁਰੁਬਾਨੀ ਹੈ ਅੰਮ੍ਰਿਤ ਸੀ ਧਰੀ ਮਧੁਰ ਉਪਦੇਸ਼,
ਜਨਮ ਮਰਨ ਬੰਧਨ ਹਰੈ ਯਾਂਤੇ ਅਹੈ ਵਿਸ਼ੇਸ.

(੨) ਰਾਜੈਂ ਸੁਰ ਹ੍ਯਾਂ ਤੋ ਇਹਾਂ ਸਾਧੁ ਸੁਰ ਰਾਜੈਂ ਸਦਾ
ਸੁਧਾ ਹੈ ਵਹਾਂ ਤੋ ਹਯਾਂ ਸੁਧਾਸਰ ਦਰਸ ਹੈ,
ਪਾਨ ਕਿਯੇ ਵਾਂ ਕੇ ਹੋਤ ਅਮਰ ਸੁ ਮਰ ਹੂੰ ਕੈ
ਜੀਵਨਮੁਕਤ ਯਹਿ ਸਭ ਕੋ ਪਰਸ ਹੈ,
ਗ੍ਵਾਲ ਕਵਿ ਯੋਗਿਨ ਕੋ ਦੁਲਭ ਕਹਾ ਹੈ ਵਹ
ਯੋਗੀ ਭੋਗੀ ਦੋਉਨ ਕੋ ਹੋਤ ਹਯਾਂ ਹਰਸ ਹੈ,
ਹ੍ਵਾਂ ਹੈ ਹਰਿ ਮੰਦਿਰ ਹਯਾਂ ਹਰਿ ਗੁਰੁ ਮੰਦਿਰ ਹੈ
ਯਾਂਤੇ ਗੁਰੁਪੁਰ ਸੁਰਪੁਰ ਤੇਂ ਸਰਸ ਹੈ. [ਗ੍ਵਾਲ ਕਵਿ]

## ਵ੍ਯਾਘਾਤ (ਵਿਘਨ — ਰੁਕਾਵਟ)

ਜਿਸ ਵਸਤੁ ਤੋਂ ਜੋ ਕਾਰਯ ਸੁਭਾਵਿਕ ਹੋਣਾ ਚਾਹੀਯੇ, ਉਸ ਤੋਂ ਵਿਰੁੱਧ ਫਲ ਹੋਣਾ, ਐਸਾ

---

* ਜਹਾਂ ਹੋਤ ਉਪਮਾਨ ਤੇ ਅਤਿ ਉਪਮੇਯ ਵਿਸ਼ੇਖ,
ਵਹਾਂ ਕਹਿਤ ਵ੍ਯਤਿਰੇਕ ਹੈਂ ਕਵਿ ਜਨ ਮਤਿ ਉੱਲੇਖ. [ਲਲਿਤ ਲਲਾਮ]

ਸਮ ਛਬਿਵਾਨ ਦੁਹੂਨ ਮੇ ਜਹਿਂ ਵਰਣਤ ਬਢ ਏਕ,
ਭੂਸਣ ਕਵਿ ਕੋਵਿਦ ਸਬੈ ਤਾਂਹਿ ਕਹਿਤ ਵ੍ਯਤਿਰੇਕ. [ਸ਼ਿਵਰਾਜਭੂਸਣ]


www.sikhbookclub.com

ਕਥਨ "ਵ੍ਯਾਘਾਤ" ਅਲੰਕਾਰ ਹੈ. †

ਉਦਾਹਰਣ—

(੧) ਜਮ ਤੇ ਉਲਟ ਭਏ ਹੈਂ ਰਾਮ,
ਦੁਖ ਬਿਨਸੇ ਸੁਖ ਕੀਓ ਬਿਸਰਾਮ,
ਬੈਰੀ ਉਲਟ ਭਏ ਹੈ ਮੀਤਾ,
ਸਾਕਤ ਉਲਟ ਸੁਜਨ ਭਏ ਚੀਤਾ. [ਗਉੜੀ ਕਬੀਰ]

(੨) ਗਾਇ ਸਿੰਘ ਕੋ ਦੂਧ ਪਿਲਾਵੈ,
ਸਿੰਘ ਗਊ ਕੋ ਘਾਸ ਚੁਗਾਵੈ,
ਚੋਰ ਕਰਤ ਧਨ ਕੀ ਪ੍ਰਤਿਪਾਰਾ,
ਤ੍ਰਾਸ ਮਾਰ ਕੋ ਹਾਥ ਨ ਡਾਰਾ. [ਦਸਮਗ੍ਰੰਥ ਰਘੁਰਾਜ]

(੩) ਰਾਜੇ ਪਾਪ ਕਮਾਂਵਦੇ ਉਲਟੀ ਬਾੜ ਖੇਤ ਕੋ ਖਾਈ,
ਸੇਵਕ ਬੈਠਨ ਘਰਾਂ ਵਿਚ ਗੁਰੁ ਉਠ ਘਰੀਂ ਤਿਨਾੜੇ ਜਾਈ
ਕਾਜੀ ਹੋਏ ਰਿਸ਼ਵਤੀ ਵੱਢੀ ਲੈਕੇ ਹੱਕ ਗਵਾਈ.
[ਭਾਈ ਗੁਰੁਦਾਸ ਜੀ]

(੪) ਸਾਵਣ ਵਣ ਹਰਿਆਵਲੇ ਵੁੱਠੇ ਸੁੱਕੈ ਅੱਕ ਜਵਾਹਾ.
[ਭਾਈ ਗੁਰੁਦਾਸ ਜੀ]

(੫) ਜੋਇ ਦੂਤ ਮੋਹਿ ਬਹੁਤ ਸੰਤਾਵਤ
ਤੇ ਭਇਆਨਕ ਭਇਆ,
ਕਰਹਿ ਬੇਨਤੀ ਰਾਖ ਠਾਕੁਰ ਤੇ
ਹਮ ਤੇਰੀ ਸਰਨਇਆ. [ਸੋਰਠ ਮਃ ੫]

(੬) ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ,
ਤੁਧ ਬਿਨ ਰੋਗ ਰਜਾਈਆਂ ਦਾ ਓਢਣ
ਨਾਗ ਨਿਵਾਸਾਂ ਦਾ ਰਹਿਣਾ,

---

† ਜੋ ਜੈਸੋ ਕਰਤਾਰ, ਸੋ ਵਿਰੁੱਧ ਕਾਰੀ ਜਹਾਂ,
ਵਰਣਤ ਸੁਮਤਿ ਉਦਾਰ, ਤਹਾਂ ਕਹਿਤ ਵ੍ਯਾਘਾਤ ਹੈ. [ਲਲਿਤ ਲਲਾਮ]

 www.sikhbookclub.com

ਸੂਲ ਸੁਰਾਹੀ ਖੰਜਰ ਪਿਆਲਾ
ਬਿੰਗ ਕਸਾਈਆਂ ਦਾ ਸਹਿਣਾ,
ਯਾਰੜੇ ਦਾ ਸਾਨੂੰ ਸੱਥਰ ਚੰਗਾ
ਭੱਠ ਖੇੜਿਆਂ ਦਾ ਰਹਿਣਾ. [ਹਜ਼ਾਰੇ ਸ਼ਬਦ ਪਾਤਸ਼ਾਹੀ ੧੦]

## ਵ੍ਯਾਜ ਸ੍ਤੁਤਿ (ਬਹਾਨੇ ਨਾਲ ਤਾਰੀਫ਼)

ਸ਼ਬਦਾਂ ਤੋਂ ਨਿੰਦਾ ਭਾਨ ਹੋਵੇ, ਪਰ ਭਾਵ ਤੋਂ ਉਸਤਤਿ ਪਾਈ ਜਾਵੇ, ਇਹ "ਵ੍ਯਾਜ-ਸ੍ਤੁਤਿ" ਅਲੰਕਾਰ ਹੈ.* ਇਸ ਦਾ ਨਾਮ "ਨਿੰਦਾ-ਵ੍ਯਾਜ ਸ੍ਤੁਤਿ" ਭੀ ਹੈ. ਉਦਾਹਰਣ—

(੧) ਨੀਚਨ ਕੋ ਆਦਰ ਸਦਾ ਰਾਜਨ ਕੋ ਤ੍ਰਿਸਕਾਰ,
ਕਲਗੀਧਰ ਕੀ ਸਭਾ ਮੇ ਪੰਡਿਤ ਭਏ ਗਵਾਰ.

(੨) ਨਿਗੁਨ ਵਿਹੀਨੋ ਲਾਜ ਨਿਸੰਕ ਸਮਾਣਇਆ,
ਜਹਿਂ ਕਹਿਂ ਢੀਠ ਕਰੰਮ ਕਰੈ ਨ ਲਜਾਣਇਆ. [ਗੁ: ਪ੍ਰ: ਸੂ:]

ਮੋਹਨ ਜੀ ਦਾ ਗੁਰੂ ਅਰਜਨ ਸਾਹਿਬ ਪ੍ਰਤਿ ਕਥਨ ਹੈ ਕਿ ਆਪ ਮਾਯਾ ਦੇ ਤਿੰਨ ਗੁਣਾ ਤੋਂ ਰਹਿਤ ਹੋਂ. ਸੇਵਕਾਂ ਦੇ ਵਸ਼ ਹੋਕੇ ਅਪਮਾਨ ਸਹਾਰਦੇ ਹੋਂ ਮਾਯਾ ਦੇ ਪਤਿ ਹੋਂ, ਆਦਿਕ.

## ਵ੍ਯਾਜ ਨਿੰਦਾ (ਬਹਾਨੇ ਨਾਲ ਨਿੰਦਾ)

ਸ਼ਬਦਾਂ ਤੋਂ ਉਸਤਤਿ ਭਾਸੇ, ਪਰ ਭਾਵ ਤੋਂ

---

* ਵਯਾਜਹਿ ਨਿੰਦਾ ਕੇ ਜਹਾਂ ਉਸਤਿ ਭਾਵ ਅਮੰਦ. [ਰਾਮਚੰਦ੍ਰ ਭੂਸ਼ਣ]

 www.sikhbookclub.com

ਨਿੰਦਾ ਪ੍ਰਗਟ ਹੋਵੇ, ਇਹ "ਵ੍ਯਾਜ ਨਿੰਦਾ" ਅਥਵਾ "ਸ੍ਤੁਤਿਵ੍ਯਾਜ ਨਿੰਦਾ" ਅਲੰਕਾਰ ਹੈ.*

ਉਦਾਹਰਣ –

(੧) ਜਗਕਰਤਾ ਹੈ ਗਿਰਿਧਰ ਨਾਥ,
ਵ੍ਰਿਜ ਕੋ ਸ੍ਵਾਮੀ ਯਸੁਦਾ ਕੋ ਸੁਤ
ਰਾਧਾ ਪਤਿ ਹੈ ਮੁਰਲੀ ਹਾਥ.

ਜਗਤਕਰਤਾ ਕਰਤਾਰ ਨੂੰ ਇਕ ਖ਼ਾਸ ਥਾਂ ਦਾ ਸ੍ਵਾਮੀ ਅਤੇ ਕਿਸੇ ਦਾ ਪੁਤ੍ਰ ਅਤੇ ਪਤੀ ਕਹਿਣਾ ਨਿੰਦਾ ਹੈ.

(੨) ਤਵ ਬਲ ਅਰ ਤਲਵਾਰ ਕੀ ਮਹਿਮਾ ਹੈ ਵਿਖ੍ਯਾਤ,
ਗਾਜਰ ਮੂਲੀ ਕਾਟਕੇ ਦੋਇ ਖੰਡ ਕਰਜਾਤ.

(੩) ਜਾਂਕੇ ਏਕ ਫਨਿ ਅਗ੍ਰਭਾਗ ਹੈ ਧਰਨਿ ਧਾਰੀ
ਤਾਂਹਿ ਗਿਰਿਧਰ ਕਹੇ ਕੌਨਸੀ ਵਡਾਈ ਹੈ ?
ਜਾਂਕੋ ਏਕ ਬਾਵਰੋ ਹੂੰ ਵਿਸ੍ਵਨਾਥ ਨਾਮ ਕਹੈ
ਤਾਂਹਿ ਬ੍ਰਿਜਨਾਥ ਕਹੇ ਕੌਨ ਅਧਿਕਾਈ ਹੈ?
ਅਨਿਕ ਅਕਾਰ ਓਅੰਕਾਰ ਕ੍ਵੈ ਵਿਥਾਰ ਤਾਂਹਿ
ਨੰਦ ਕੋ ਨੰਦਨ ਕਹੇ ਕੌਨ ਪ੍ਰਭੁਤਾਈ ਹੈ ?
ਜਾਨੈ ਉਸਤਤਿ ਅਰ ਕਰਤ ਹੈਂ ਨਿੰਦਾ ਮੂੜ੍ਹ
ਐਸੇ ਹੀ ਅਰਾਧਬੇ ਤੇ ਮੌਨ ਸੁਖਦਾਈ ਹੈ.

[ਭਾਈ ਗੁਰੁਦਾਸ ਜੀ]

---

* ਉਸਤਤਿ ਮੇ ਛਲ ਕੇ ਜਹਾਂ ਨਿੰਦਾ ਕੋ ਪਰਭਾਵ [ਰਾਮਚੰਦ੍ਰ ਭੂਸ਼ਣ]

 www.sikhbookclub.com

## ਵ੍ਯਾਜੋਕ੍ਤਿ (ਬਹਾਨੇ ਨਾਲ ਕਹਿਣਾ)

ਇਹ ਖ਼ਯਾਲ ਕਰਕੇ ਕਿ ਮੇਰੀ ਗੁਪਤ ਕਰਣੀ ਪ੍ਰਗਟ ਹੋਕੇ ਲੋਕਾਂ ਵਿੱਚ ਬੁਰਾ ਅਸਰ ਪੈਦਾ ਨਾ ਕਰੇ, ਆਪਣੀ ਕਰਤੂਤ ਨੂੰ ਛੁਪਾਉਣ ਵਾਸਤੇ ਕੋਈ ਅਜੇਹੀ ਗੱਲ ਘੜਕੇ ਦੱਸਣੀ, ਜਿਸ ਤੋਂ ਕਲੰਕ ਨਾ ਲੱਗੇ "ਵ੍ਯਾਜੋਕ੍ਤਿ" ਅਲੰਕਾਰ ਹੈ.†

ਇਸ ਦਾ ਛੇਕਾਪਨੁਤਿ ਤੋਂ ਇਤਨਾ ਹੀ ਭੇਦ ਹੈ ਕਿ ਛੇਕਾਪਨੁਤਿ ਵਿਖੇ ਕਿਸੇ ਦੇ ਪ੍ਰਸ਼ਨ ਦੇ ਉੱਤਰ ਵਿਚ ਬਹਾਨਾ ਹੈ, ਅਤੇ ਵ੍ਯਾਜੋਕ੍ਤਿ ਵਿਖੇ ਸਵਾਲ ਪੈਦਾ ਹੋਣ ਤੋਂ ਪਹਿਲਾਂ ਹੀ ਬਹਾਨੇ ਦੀ ਗੱਲ ਦਾ ਘੜਨਾ ਹੈ. ਉਦਾਹਰਣ—

ਦੁਨੀ ਚੰਦ ਸੰਗਤ ਮੇ ਭਾਖੈ ਸੁਨੋ ਮੇਰੇ ਭਾਈ!
　　ਟਾਂਗ ਮੇਰੀ ਟੂਟੀ ਯਾਂਕੀ ਚਿੰਤਾ ਨਹਿ ਮਨ ਮੇ,
ਪਰ ਜਸਵਾਲੀਏ ਕੋ ਹਾਥੀ ਮਾਰ ਫੇਰਜੋ ਅਰੁ
　　ਮੇਰੇ ਹਾਥ ਸੋਏ ਵੈਰੀ ਅਨਿਕ ਨਿਧਨ* ਮੇ.

ਦੁਨੀ ਚੰਦ ਅਨੰਦ ਪੁਰ ਦੇ ਜੰਗ ਤੋਂ ਡਰਕੇ ਰਾਤ ਨੂੰ ਕੰਧ ਟੱਪ ਕੇ ਭੱਜਿਆ, ਅਰੁ ਟੰਗ

---

† ਆਨ ਹੇਤ ਸੌਂ ਆਪਨੋ ਜਹਾਂ ਛਿਪਾਵੈ ਰੂਪ,
　ਵ੍ਯਾਜਉਕਤਿ ਤਾਂਕੋ ਕਹਿਤ ਭੂਸਣ ਸੁਕਵਿ ਅਨੂਪ. [ਸ਼ਿਵਰਾਜਭੂਸ਼ਣ]

* ਜੰਗ.


www.sikhbookclub.com

ਤੁੜਾਈ, ਪਰ ਅਮ੍ਰਿਤਸਰ ਪਹੁਚ ਕੇ ਲੋਕਾਂ ਦੇ ਸਵਾਲ ਕਰਨ ਤੋਂ ਪਹਿਲਾਂ ਹੀ ਆਖਦਾ ਹੈ ਕਿ ਹਾਥੀ ਨਾਲ ਜੰਗ ਕਰਦੇ ਅਰੁ ਵੈਰੀਆਂ ਨਾਲ ਲੜਦੇ ਜੇ ਮੇਰੀ ਟੰਗ ਭੀ ਟੁੱਟ ਗਈ ਹੈ, ਤਦ ਮੈਨੂ ਕੁਛ ਚਿੰਤਾ ਨਹੀਂ, ਕਯੋਂਕਿ ਮੈ ਯੋਧਾ ਦਾ ਧਰਮ ਨਿਬਾਹਿਆ ਹੈ, ਅਰੁ ਮੇਰੇ ਹੱਥੋਂ ਅਨੰਤ ਵੈਰੀ ਮਹਾਂਨਿਦ੍ਰਾ ਵਿਖੇ ਸੁੱਤੇ ਹਨ.

ਵ੍ਰਿਤਯਾਨੁਪ੍ਰਾਸ ਦੇਖੋ. ਅਨੁਪ੍ਰਾਸ (੨)

SIKHBOOKCLUB.COM

ਦੋਹਾ

ਹੋਇ ਅਲੰਕ੍ਰਿਤ ਜਾਂਹਿੰਕਰ ਬਾਨੀ ਦੇਹ ਅਸ਼ੇਸ,<br>
ਗੁਰੁਸ਼ਬਦਾਲੰਕਾਰ ਤਿੰਹ ਅਰਪਤ ਦਾਸ ਵ੍ਰਿਜੇਸ਼.

ਇਤਿ

 www.sikhbookclub.com

